ਅੰਗ੍ਰੇਜ਼ੋਂ ਕਾ ਰਾਜ ਹੋਵੇਗਾ, ਪਰ ਇਸ ਦੇ ਉਪ੍ਰੰਤ ਮੇਰੀ ਸੰਗਤ ਰਾਜ ਕਰੇਗੀ ਜੋ ਕਿ ਕੇਸਾਧਾਰੀ ਹੋਗੀ ॥

॥ ਚੌਪਈ ॥

ਮੂਲ—ਮੇਰੀ ਰੀਸ ਕਰੇਂਗੇ ਮੌਨ ॥
ਤਾਂ ਹਮ ਸਿਖ਼ਨ ਭੇਜੇਂ ਭੌਨ ॥

ਅਰਥ—ਜਦ ਫ਼ਰੰਗੀ (ਅੰਗ੍ਰੇਜ਼) ਮੇਰੀ ਬਰਾਬਰੀ ਕਰੇਂਗੇ (ਬਰਾਬਰੀ ਉਸ ਵਕਤ ਹੋ ਗਈ ਥੀ, ਜਦ ਅੰਗ੍ਰੇਜ਼ੋਂ ਨੇ ਦਿੱਲੀ ਵਿਚ ਪੈਲੇਸ (ਸ਼ਾਹੀ ਮਹਲ) ਬਨਾਉਣ ਵੇਲੇ ਸ੍ਰੀ ਰਕਾਬ ਗੰਜ ਦੇ ਗੁਰਦੁਆਰੇ ਕੀ ਦੀਵਾਰ ਕੋ ਗ੍ਰਾਯਾ ਥਾ ਅਰ ਉਹ ਜ਼ਮਾਨਾ ੧੯੧੩ ਈਸਵੀ ਕਾ ਥਾ) ॥ ਤਦ ਅਸੀਂ ਬੇਸ਼ੁਮਾਰ ਸਿੰਘੋ ਕੋ ਖੜਾ ਕਰੇਂਗੇ ਤਾਂ ਕਿ ਅੰਗ੍ਰੇਜ਼ ਕਾ ਮੁਕਾਬਲਾ ਸ਼ੁਰੂ ਹੋ ਜਾਏ ਅਰ ਹੋਤੇ ਹੋਤੇ ੩੪ ਸਾਲ ਮੁਕਾਬਲਾ ਰਹਾ, ਜਬ ਕਿ ੧੯੪੭ ਈਸਵੀ ਮੇਂ ਯੌਮੇ ਆਜ਼ਾਦੀ ਹੂਈ ॥

ਮੂਲ—ਏਕ ਅਕਾਲ ਚਹੂੰ ਦਿਸ਼ ਝੂਲੇ ॥
ਪਸਚਮ ਅਟਕ ਪਾਰ ਲੜ ਕੂਲੈ ॥

ਅਰਥ—ਵਕਤ ਆਵੇਗਾ ਜਦ ਕਿ ਇਕ ਅਕਾਲ ਪੁਰਖ ਦਾ ਝੰਡਾ ਚਾਰੋਂ ਪਾਸੇ ਹੀ ਝੂਲੇਗਾ ॥ ਅਰ ਸਭ ਲੋਗ ਏਕ ਕੀ ਹੀ ਪ੍ਰਾਰਥਨਾ ਕਰੇਂਗੇ ਅਰ ਸਿਮਰਨ ਕਰਕੇ ਸਤਿਜੁਗ ਕਾ ਜ਼ਮਾਨਾ ਲਾਵੇਂਗੇ ॥

ਲੜ—ਲੜੀ, ਸਿਲਸਲਾ ॥ ਕੂਲ—ਦਰਯਾਇ ਅਟਕ ਵਲ ਇਸ਼ਾਰਾ ਹੈ ਮਗ਼ਰਬ ਕੀ ਤਰਫ਼ ਦਰਯਾਇ ਅਟਕ ਕੇ ਪਾਰ ਸਭ ਜਗਹ ਪਰ ਜਹਾਂ ਕਿ

ਮੁਸਲਮਾਨੋਂ ਕਾ ਦੌਰ ਦੌਰਾ ਹੈ ਅਰ ਹਕੂਮਤ ਕਾਇਮ ਹੈ, ਵਹਾਂ ਖ਼ਾਲਸੇ ਕੀ ਹਕੂਮਤ ਹੋਗੀ (ਪ੍ਰੰਤੂ ਉਹ ਖ਼ਾਲਸਾ ਕੇਸਾਧਾਰੀ ਹੋਗਾ ਪਰ ਖ਼ਾਲਸ ਹੋਗਾ, ਸੰਤ ਰੂਪ ਕੇ ਜਾਮੇਂ ਮੇਂ ਪ੍ਰਗਟ ਹੋਗਾ)॥ ਸਤਿਜੁਗ ਕਾ ਆਗਾਜ਼ ਹੋਗਾ, ਸ਼ੇਰ ਅਰ ਗਾਇ ਏਕ ਘਾਟਿ ਪਾਣੀ ਪੀਏਂਗੇ ਅਰ ਏਕ ਅਕਾਲ ਕਾ ਜਾਪ ਜਪਾ ਜਾਵੇਗਾ॥

ਪ੍ਰਸ਼ਨ—ਐਸਾ ਫਤਹ ਕਰਨੇ ਵਾਲਾ ਕੌਣ ਹੋਗਾ ?

ਉੱਤ੍ਰ—॥ ਦੋਹਰਾ ॥

ਮੂਲ—ਏਕ ਸਹਾਈ ਤੂਲੜਾ, ਮੂਲਾ ਗੁਰ ਕਾ ਸਿਖ॥
ਭੇਸ ਹਿੰਦੂ, ਸਿਖ ਗੁਰੂ ਕਾ, ਦੇਸਨ ਜੀਤੇ, ਪਿਖ॥

ਅਰਥ—ਏਕ ਮੂਲਾ ਗੁਰੂ ਕਾ ਸਿਖ ਹੋਗਾ, ਜਿਸ ਕੋ ਯਿਹ ਡੀਊਟੀ ਦੀ ਜਾਵੇਗੀ॥ ਅਰ ਥੋੜ੍ਹੀ ਤਾਕਤ ਸੌਂਪੀ ਜਾਏਗੀ॥ ਉਹ ਭਾਈ 'ਮੂਲਾ ਜੀ' ਹਿੰਦੂ ਸਰੂਪ ਮੇਂ ਹੋਂਗੇ ਲੇਕਨ ਸਹਿਜ ਧਾਰੀ ਗੁਰੂ ਕਾ ਸਿਖ ਹੋਗਾ, ਜੋ ਕਿ ਅਟਕ ਕੇ ਪਾਰ ਕੇ ਦੇਸ਼ੋਂ ਕੋ ਜੀਤੇਗਾ॥ ਇਸ ਬਚਨ ਕੋ ਦੁਨੀਆਂ ਜਾਨੇਗੀ ਅਰ ਦੇਖੇਗੀ॥

ਸਾਖੀ ਪੂਰੀ ਹੋਈ॥ ੫੮॥ ਬੋਲੋ ਵਾਹਿਗੁਰੂ ਜੀ॥




# ਸਾਖੀ ਉਨਾਠਵੀਂ

(ਪਹਿਲਾ ਹਿੱਸਾ)

ਮੂਲ–ਏਕ ਬੇਰ ਕੇਸ ਗੜ ਥੇ ॥
ਤਹਾਂ ਗੁਰੂ ਜੀ ਬੈਠੇ ਥੇ, ਪ੍ਰੇਮ ਰਸ ਸਾਥ ॥

ਅਰਥ–ਇਕ ਵੇਰੀ ਗੁਰੂ ਜੀ ਪ੍ਰੇਮ ਸਹਿਤ ਨਿਮਗਨ ਹੂਏ ਹੂਏ, ਕੇਸ ਗੜ੍ਹ ਬ੍ਰਾਜਮਾਨ ਥੇ ॥

ਮੂਲ–ਸੰਗਤ ਨੂੰ ਹੁਕਮ ਹੂਆ,
ਹਮ ਸੋ ਜੋ ਪੂਛਨਾ ਸੋ ਨੰਦ ਲਾਲ ਬਤਾਵੈਗਾ ॥

ਅਰਥ–ਗੁਰ ਸੰਗਤ ਜੀ ਨੂੰ ਆਖਿਆ, ਕਿ ਜੋ ਭੀ ਆਪ ਪੂਛਨਾ ਚਾਹੇਂ, ਭਾਈ ਨੰਦ ਲਾਲ ਜੀ ਸੇ ਪੂਛੇਂ, ਵੁਹ ਆਪ ਕੇ ਸਾਰੇ ਪ੍ਰਸ਼ਨੋਂ ਕਾ ਉਤਰ ਦੇਗਾ ॥

ਮੂਲ–ਤਾਂ ਨੰਦ ਲਾਲ ਅਖਾੜਾ ਲਿਖਾਰੀਆਂ ਕਾ ਇਕੱਠਾ ਕੀਆ, ਪਾਤਿਸ਼ਾਹੀ ਲਿਖਾਰੀ ਅਤੇ ਕਵੀਸ਼ਰ ਬੁਲਾਇ ਸਤਿਗੁਰਾਂ ਕੇ ਹਜ਼ੂਰ ॥ ਗੁਰੂ ਜੀ ਕੋ ਰਾਜ਼ੀ ਕਰਿਆ ਕਰੈ ॥

ਅਰਥ–ਤਦ ਭਾਈ ਨੰਦ ਲਾਲ ਜੀ ਨੇ ਸਭਾ ਲਗਵਾਈ ਅਤੇ ਦੀਵਾਨ ਸਜਾਇਆ ਜਿਸ ਵਿਚ ਸਤਿਗੁਰੂ ਜੀ ਦੇ ਲਿਖਾਰੀ ਅਤੇ ਕਵੀਜਨ ਇਕੱਠੇ ਕੀਤੇ ॥ ਇਹ ਸਭ ਕੁਛ ਸਤਿਗੁਰਾਂ ਦੀ ਖ਼ੁਸ਼ੀ ਲੈਣ ਵਾਸਤੇ ਸੀ ॥

ਮੂਲ—ਵਰਸ ਦਿਨ ਗੁਰੂ ਜੀ ਕ੍ਰੋਧਵੰਤ ਰਹੇ ਥੇ,
ਕੇਸ ਧਾਰ ਕੇ ਅਤੇ ਪਾਹੁਲ ਦੇਕੇ ॥

ਅਰਥ—ਇਕ ਸਾਲ ਤਕ ਮਹਾਰਾਜ ਜੀ ਮਸਤਾਨੇ ਰਹੇ ਸਨ, ਮਸਤੀ ਦੇ ਕਈ ਕੌਤਕ ਕਰਦੇ ਸਨ ॥ ਲੋਕਾਂ ਨੂੰ ਬਾਹਰੋਂ ਇਹ ਪ੍ਰਤੀਤ ਹੁੰਦਾ ਸੀ ਕਿ ਕ੍ਰੋਧ ਆਤੁਰ ਹਨ ॥ ਇਹ ਸਾਰੀ ਖੇਲ ਅੰਮ੍ਰਿਤ ਪ੍ਰਚਾਰ ਦੇ ਉਪ੍ਰੰਤ ਹੋਈ ਸੀ ॥

ਮੂਲ—ਲਈ ਪਾਹੁਲ, ਤਾਂ ਸੰਗਤ ਵਰਣਾ ਕੀ ਮੂੰਹ ਮੋੜ ਗਈ ॥

ਅਰਥ—ਜਦ ਅੰਮ੍ਰਿਤ ਪ੍ਰਚਾਰ ਹੋਇਆ, ਤਦ ਵਰਣ ਆਸ਼੍ਰਮ ਵਾਲੇ ਜੋ ਪੁਰਾਣੇ ਮਜ਼ਬੀ ਜਨੂਨੀ ਸਨ ਅਤੇ ਲਕੀਰ ਦੇ ਫ਼ਕੀਰ ਸਨ ਸਤਿਗੁਰੂ ਜੀ ਦਾ ਇਹ [illegible] ਵੇਖ ਕੇ ਮਹਾਰਾਜ ਜੀ ਤੋਂ ਬੇਮੁਖ ਹੋ ਗਏ ਅਤੇ ਇਸ ਨੂੰ ਕੁਮਾਰਗ ਕਹਿਣ ਲਗੇ ॥

ਮੂਲ—ਲਗੇ ਕਹਿਨ, ਗੁਰੂ ਜੀ ਨੂੰ ਸਿਰਰ ਹੂਆ,
ਜੋ ਜਨੇਊ ਉਤਾਰ ਕੇ ਝਾੜਾਂ ਨੂੰ ਪਹਿਰਾਇਆ ॥

ਅਰਥ—ਇਕ ਦੂਜੇ ਨੂੰ ਆਖਣ ਲਗੇ ਅਤੇ ਆਮ ਸ਼ੋਰ ਮਚ ਗਿਆ ਕਿ ਗੁਰੂ ਜੀ ਨੂੰ ਮਾਲੀਆ ਖੌਲੀਆ (ਪਾਗਲ ਪੁਨਾ) ਹੋ ਗਿਆ ਹੈ ॥ ਦੇਖੋ ਭਾਈ ਇਹ ਕੋਈ ਰਾਹ ਦੀ ਗਲ ਹੈ ਕਿ ਜਨੇਊ ਉਤਾਰੀ ਜਾਂਦੇ ਹਨ ਅਤੇ ਝਾੜੀਆਂ ਬੂਟੀਆਂ ਨਾਲ ਬਾਹਰ ਟੰਗੀ ਜਾਂਦੇ ਹਨ ॥

ਮੂਲ—ਤਾਂ ਬਚਨ ਹੂਆ, ਗੁਰੂ ਕੀ ਸੰਗਤ ਝਾੜ ॥

ਅਰਥ—ਮਹਾਰਾਜ ਜੀ ਨੇ ਆਖਿਆ ਕਿ ਇਹ ਝਾੜ, ਬੂਟੀਆਂ ਭੀ ਗੁਰੂ ਕੀ ਸੰਗਤ ਹੋਏਗੀ ॥ ਇਨ੍ਹਾਂ ਸੁਕੇ ਸੜਿਆਂ

ਬੂਟਿਆਂ ਨੂੰ ਮਨੁਸ਼ਾ ਜਨਮ ਪ੍ਰਾਪਤ ਹੋਇਗਾ ॥ ਇਨ੍ਹਾਂ ਦੀ ਜੜ੍ਹ ਜੂਨੀ ਕਟੀ ਜਾਇਗੀ ॥

ਮਾਨੁਸ਼ ਜਾਮੇ ਵਿਚ ਇਨ੍ਹਾਂ ਨੂੰ ਸਤਿਗੁਰੂ ਅਤੇ ਨਾਮ ਦਾਨ ਮਿਲੇਗਾ, ਜਿਸ ਦਾ ਜਾਪ ਕਰਕੇ ਇਨ੍ਹਾਂ ਦੀ ਜੂਨੀ ਕੱਟੀ ਜਾਵੇਗੀ ਅਤੇ ਸਦ ਗਤੀ ਨੂੰ ਪ੍ਰਾਪਤ ਹੋਣਗੇ ॥

ਨੋਟ—ਇਹ ਸਭ ਕੁਛ ੧੯੯੧ ਈਸਵੀ ਤਕ ਹੋਵੇਗਾ, ਜਦ ਕਿ ਬਿਕ੍ਰਮੀ ਸੰਮਤ ੨੦੪੯ ਹੋਇਗਾ ॥

## ਇਸ ਸਾਖੀ ਦਾ ਦੂਜਾ ਹਿੱਸਾ

ਮੂਲ—ਏਕ ਸਮੇਂ ਸ੍ਰੀ ਗੁਰੂ ਜੀ ਮਾਂਹ, ਲੋਹਾ, ਤੇਲ ਦਾਨ ਕੀਆ ॥ ਦੀਆ ਅਰਦਾਸੀਏ ਨੂੰ, ਸ੍ਰੇਸ਼ਟ ਬ੍ਰਹਮਨਾਂ ਨੂੰ ਵੰਡ ਦੇਹ ॥ ਸੌ ਮਣ ਲੋਹਾ, ਸੌ ਮਣ ਮਾਂਹ ਅਤੇ ਸੌ ਮਣ ਤੇਲ ॥

ਤਾਂ ਅਰਦਾਸੀਏ ਕਹਿਆ, ਹਜ਼ੂਰ, ਸਚੇ ਪਾਤਿਸ਼ਾਹ ਜੀ, ਬਾਮ੍ਹਣ ਨਹੀਂ ਲੇਤੇ ॥ ਤਾਂ ਬਚਨ ਹੂਆ, ਅਰਦਾਸੀਏ ਕੋ, ਕਿਆ ਕਹਤੇ ਹੈਨ ॥ ਤਾਂ ਅਰਦਾਸੀਏ ਅਰਜ਼ ਕਰੀ, ਪਾਤਸ਼ਾਹ ਜੀ, ਸੱਚੇ ਸਾਹਿਬ ਜੀ, ਤੁਮਾਰੀ ਤੁਮ ਹੀ ਜਾਣੋ ॥ ਅਤੇ ਅਰਦਾਸੀਆ ਡਰ ਗਿਆ ॥ ਤਾਂ ਸਾਹਿਬ ਸਿੰਘ ਕਹਿਆ, ਸੱਚੇ ਪਾਤਸ਼ਾਹ ! ਕਹਤੇ ਹੈਂ ਕਿ ਅਧਿਕਾਰੀ ਨਾਹੀਂ ਰਹਿਆ ॥ ਖੱਤ੍ਰੀ ਹੋਇਕੈ ਜੰਞੂ ਲਾਹਿ ਦੀਆ ਹੈ ॥ ਕੁਲ ਕੇ ਸੋਢੀ ਕਹਿਤੇ ਹੈਨ, ਗੁਰੂ ਕੇ ਬਾਵਰੇ ਹੋ ਗਏ ਹੈਨ ॥ ਤਾਂ ਸੁਣ ਕਰ ਬਚਨ ਹੂਆ, ਸਿੱਖਾ ! ਭਲੇ

ਕਰੋ (ਐਸਾ ਕਰੋ), ਅੰਗੂਠੀਆਂ, ਕੜੇ, ਲੋਹੇ ਦੀਆਂ ਮਾਲਾ ਬਣਾਇ ਲਿਆਵੋ ॥

ਬਚਨ ਮਾਨ ਕੇ, ਤਿਵੈ ਹੀ ਕਰਵਾਇਕੇ, ਸ਼ਾਮ ਸਿੰਘ ਦੀਵਾਨ ਵਿਚ—ਰਹਿਰਾਸ ਦੇ ਵੇਲੇ ਲੈ ਕੇ ਆਯਾ ਅਤੇ ਗੁਰੂ ਕੇ ਆਗੇ ਭੇਂਟ ਧਰੇ ॥

ਤਾਂ ਸਤਿਗੁਰੂ ਜੀ ਬੋਲੇ :--

ਮੂਲ—"ਦਾਤਾ, ਭੁਗ਼ਤਾ, ਆਪ ਤੂੰ ॥
ਤੁਸ ਦੇਵਹਿ ਕਰਹਿ ਪਸਾਉ ॥"

ਅਰਥ—ਬਖ਼ਸ਼ਸ਼ ਕਰਨੇ ਵਾਲਾ ਅਤੇ ਬਖ਼ਸ਼ਸ਼ ਲੈਣ ਵਾਲਾ ਸਭ ਪਾਸੀਂ ਆਪ ਹੀ ਹੋ ॥ ਤੁਸ = ਪ੍ਰਸੰਨ ਹੋਣਾ ॥ ਪਸਾਉ = ਦਾਤ ਅਤੇ ਪ੍ਰਸੰਨ ਹੋ ਕੇ ਆਪ ਹੀ ਦਾਤਾਂ ਵੰਡਦੇ ਹੋ ॥

ਮੂਲ—ਤੂੰ ਜਾਣੋਈ ਸਭ ਸੈ, ਦੇ ਲੈਸਹਿ ਜਿੰਦ ਕਵਾਉ ॥

ਅਰਥ—ਆਪ ਸਭ ਕੇ ਅੰਦਰ ਕੀ ਲਖਣੇ ਵਾਲੇ ਹੈਂ (ਜਾਨਨੇ ਵਾਲੇ ਹੈਂ) ॥ ਜਾਨ ਅਤੇ ਸਰੀਰ ਪਹਿਲੋਂ ਦੇਂਦੇ ਹੋ ਅਤੇ ਫੇਰ ਲੈ ਲੈਂਦੇ ਹੋ (ਸਭ ਨੂੰ ਪੈਦਾ ਕਰਨਾ ਅਤੇ ਮਾਰਨਾ) ॥

ਫੇਰ ਵੰਡ ਦਿੱਤੇ ॥

ਕੜੇ ਦੋ, ਛਾਪ ਇਕ, ਚਕਰ ਦੋ, ਜ਼ੰਜੀਰੀ ਇਕ, ਕਰਦ ਇਕ, ਇਹ ਸਰਬਤ ਨੂੰ ਵਰਤਾਇ ਦਿੱਤੇ ॥ ਅਤੇ ਖ਼ਾਲਸੇ ਨੇ ਲੈ ਲੀਤੇ ॥ ਤਾਂ ਖ਼ੁਸ਼ੀ ਹੋਇਕੇ ਬਚਨ ਕੀਆ ਅਤੇ ਕਿਹਾ :—

"ਗੁਰੂ ਖ਼ਾਲਸਾ, ਖ਼ਾਲਸਾ ਗੁਰੂ"

ਖ਼ਾਲਸਾ ਹੋਵੈਗਾ, ਨਿਤਾਣਿਆਂ ਕਾ ਤਾਣ ॥
ਖ਼ਾਲਸਾ ਹੋਵੈਗਾ, ਨਿਥਾਵਿਆਂ ਕਾ ਥਾਂਵ ॥

ਮੂਲ–ਬਚਨ ਹੂਆ, ਬ੍ਰਹਮਣ ਪਤਿ ਗ੍ਰਾਹੀ ॥

ਅਰਥ–ਬ੍ਰਹਮਣ ਇੱਜ਼ਤ ਕੇ ਗਾਹਕਿ ਅਰ ਮਾਨ, ਵਡਿਆਈ ਦੇ ਭੁਖੇ ਹਨ ॥ —

ਮੂਲ–ਗੁਰੂ ਛੋਡਾ, ਗੁਰੂ ਨੇ ਛੋਡੇ ॥

ਅਰਥ–ਇਨ੍ਹੋਂ ਨੇ ਗੁਰੂ ਕੋ ਛੋੜ ਦੀਆ ਹੈ ॥ ਗੁਰੂ ਨੇ ਇਨ ਕੋ ਛੋੜ ਦੀਆ ਹੈ ॥

ਮੂਲ–ਗੌੜਾ ਤੇ ਰੋੜਾ ॥

ਅਰਥ–ਗੌੜ ਬ੍ਰਹਮਣ ਸੇ ਰੋੜਾ (ਵੱਟਾ) ਹੂਆ ॥

ਮੂਲ–ਸਨੌੜੀ ਹੂਏ ਪਹੁੜੀ ॥

ਅਰਥ–ਸਨੌੜ ਬ੍ਰਹਮਣ ਲੂਲੇ ਹੂਏ ॥

ਮੂਲ–ਕਾਨ ਕੁਬਜ ਮਥਰਾ, ਉਠਾਵੈਂ ਸਿਖ ਸਾਥ ਗਾਤਾ ॥

ਅਰਥ–ਜਿਸ ਤਰਹ ਕਾਹਨ ਜੀ (ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ) ਮਥਰਾ ਮੇਂ ਕੁਬਜਾਂ ਕੋ ਉਠਾਯਾ ਥਾ, ਸਿਖੋਂ ਨੇ ਇਸੀ ਤਰਹ ਆਪ ਕੇ ਸਰੀਰ ਕੋ ਉਠਾਣਾ ਥਾ ॥ ਗਾਤ = ਬਦਨ, ਸਰੀਰ ਕਾ ਅਰਥ ਹੈ ॥

ਦੇਖਕੇ ਕ੍ਰੋਧ, ਗੁਰੂ ਜੀ ਕੇ ਪਰੋਹਤ ਨੇ, ਖੜੇ ਹੋਕੇ, ਹਥ ਜੋੜੇ॥

ਮੂਲ–ਤਾਂ ਬਚਨ ਹੂਆ, ਸਾਰ ਸੁਤ ॥ ਖ਼ਾਲਸੇ ਕੀ ਜੁਗਤ ॥

ਅਰਥ–ਐ ਸਾਰ ਸੁਤ ਪੰਡਤ ਜੀ, ਖ਼ਾਲਸਾ ਜੀ ਕੇ ਸਾਥ ਜੁੜਨਾ (ਮਿਲੇ ਰਹਿਨਾ) ॥

ਮੂਲ–ਰਹੋ ਕਾਹੂੰ ਭੇਸ ॥ ਖਾਲਸੇ ਕੇ ਦਰਵੇਸ਼ ॥

ਅਰਥ–ਖਾਹ ਕਿਸੀ ਭੇਸ ਮੇਂ ਰਹੋ, ਪ੍ਰੰਤੂ ਖ਼ਾਲਸੇ ਕੇ ਦਰਵਾਜ਼ੇ

ਕੇ ਦਰਵੇਸ਼ ਰਹੋ॥

ਮੂਲ—ਤੁਮਾਰਾ ਹੋ ਬੰਸ ॥ ਸੰਭਲ ਪੁਰ ਵੰਸ਼ ॥
ਵਿਸ਼ਨ ਜਸ ਕੁਲ ਤੁਮਾਰੀ ॥ ਪੂਜਾ ਕੀ ਰਖਵਾਰੀ ॥
ਨਿਹ ਕਲੰਕ ਹੋਵੈ ॥ ਕੁਲ ਸਨਾਥ ਸੋਹੈ ॥

ਅਰਥ—ਆਪ ਕੇ ਖ਼ਾਨਦਾਨ ਕੀ ਬੰਸ ਸੰਭਲਪੁਰ ਮੇਂ ਹੋਗੀ ॥ ਆਪ ਕੀ ਕੁਲ ਮੇਂ ਬਿਸ਼ਨ ਅਵਤਾਰ ਹੋਗਾ, ਜੋ ਕਿ ਪੂਜਾ ਕੀ ਰਖਵਾਲੀ ਕਰੇਗਾ। ਉਸ ਕਾ ਨਾਮ ਨਿਹ-ਕਲੰਕ ਹੋਗਾ ਅਰ ਆਪ ਕੀ ਕੁਲ (ਆਪ ਕਾ ਖਾਨਦਾਨ) ਸਫ਼ਲ ਹੋਗਾ ॥

ਨੋਟ—ਸਰਬੱਤ ਨੂੰ ਇਸ ਤਰਫ਼ ਧਿਆਨ ਦੇਣਾ ਚਾਹੀਦਾ ਹੈ ਕਿ ਕਲਜੁਗ ਦੇ ਅਖ਼ੀਰ ਤੇ ਜੋ ਕਲਕੀ ਅਵਤਾਰ ਯਾਂ ਨਿਹ ਲੰਕ ਅਵਤਾਰ ਹੋਣਾ ਹੈ ਉਹ ਮਹਾਰਾਜ ਜੀ ਦੇ ਵਰ ਅਨੁਸਾਰ, ਗੁਰੂ ਜੀ ਦੇ ਪ੍ਰੋਹਤ ਦੀ ਕੁਲ ਵਿਚੋਂ ਹੋਵੇਗਾ ॥

ਸਾਖੀ ਨੂੰ ੬੧ ਸਫ਼ੇ ਵਿਚ ਭੀ ਲਿਖਿਆ ਹੈ ਕਿ :—

"ਸਹੰਸ ਅਠੱਤੀ ਕਲੂ ਗਤਿ ਹਰਿ ਕਲਕੀ ਅਵਤਾਰ ॥
ਤਾਂ ਦਿਨ ਹਮ ਭੀ ਆਵਸੀ ਹੁਇ ਅਸਵ ਅਸਵਾਰ ॥"

ਤਾਂ ਸੋਢੀਆਂ ਹਥ ਜੋੜੇ ॥ ਬਚਨ ਹੂਆ :—

ਮੂਲ—ਮੇਰੀ ਗੁਰਆਈ ॥ ਜਿਨ ਕੇ ਮਨ ਭਾਈ ॥
ਵਧਹੁ ਕੁਲ ਤਹਿਕਾ ॥ ਮਮ ਪੰਥ ਕੇ ਨਾਹਿਕਾ ॥

ਅਰਥ—ਜਿਨ ਕੋ ਮੇਰੀ ਸਿਖ ਸੰਗਤ ਕੇ ਸਾਥ ਪਿਆਰ ਹੈ, ਉਨ ਕੇ ਬੰਸ਼ ਮੇਂ ਵਾਧਾ ਹੋਗਾ ਅਰ ਮੇਰੇ ਪੰਥ ਕੇ ਵੁਹ ਮਾਲਕ ਹੋਂਗੇ ॥

ਮੂਲ—ਮਾਨਹਿ ਮੁਝ ਸਮਾਨ ॥ ਬਸੀਅਹੁ ਮਮ ਧਾਮ ॥

ਅਰਥ—ਜੋ ਜੋ ਖ਼ਾਲਸੇ ਕੋ ਮੇਰੇ ਬਰਾਬਰ ਮਾਨੇਗਾ, ਵੁਹ ਮੇਰੇ ਧਾਮ (ਸਚ ਖੰਡ) ਕਾ ਵਾਸੀ ਹੋਗਾ ॥ ਜਹਾਂ ਮੈਂ ਰਹੂੰਗਾ, ਵੁਹ ਵਹਾਂ ਰਹੇਂਗੇ ॥

ਤਬ ਡਰਕੇ ਖੱਤ੍ਰੀਆਂ ਆਏ ਹਥ ਜੋੜੇ, ਅਤੇ ਸ਼ਰਨ ਪੜੇ ॥ ਬਚਨ ਹੂਆ, ਮੇਰੇ ਪੰਥ ਕੇ ਅਧੀਨ ਹੋਵੋਗੇ, ਤਾਂ ਸੁਖੀ ਹੋਵੋਗੇ ॥ ਸਾਰੇ ਜਗਤ ਕੀ ਕਾਨ ਖ਼ਾਲਸੇ ਲਈ ॥ ਅਮੀਰੀ, ਵਜ਼ੀਰੀ, ਫ਼ਕੀਰੀ, ਤਤਬੀਰੀ, ਜ਼ਹੀਰੀ (ਮਦਦਗੀਰੀ), ਅਕਲ ਗੀਰੀ, ਦਾਨ ਕੀ ਦਹੀਰੀ (ਦਾਨ ਕੀ ਬਖਸ਼ਸ਼) ਬੰਦੂਕ ਤਰਗਸ਼ ਗੀਰੀ (ਬੰਦੂਕ, ਤੀਰੋ ਕਮਾਨ ਕਾ ਚਲਾਨਾ) ॥

ਰਾਜ ਮੰਤ੍ਰ ਦਾਤ (ਰਾਜ ਕੀ ਸਲਾਹ ਵਾਲੀ ਬਖਸ਼ਸ਼), ਉਦੇ ਸਿੰਘ ਨੂੰ ਅਤੇ ਮੁਹਰ ਸਿੰਘ, ਧੰਨਾ ਸਿੰਘ, ਮਾਨ ਸਿੰਘ, ਦਾਨ ਸਿੰਘ, ਚੜ੍ਹਤ ਸਿੰਘ ਜ਼ਿਮੀਂਦਾਰ ਗੋਤ ਨੂੰ ਬਖਸ਼ੀ ॥

ਇਤਨਾ ਕਹਿਕੇ ਉਠੇ, ਮੰਦਰ ਮੇਂ ਗਏ ॥ ਮਾਤਾ ਅਜੀਤੋ ਜੀ ਚਰਨੀ ਲਾਗੀ ਅਤੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ, ਬੇਟੇ ਕੀ ਕਰਨਗੇ, ਆਪ ਨੇ ਸਰਦਾਰੀ ਦਿਤੀ ਸਿਖਾਂ ਨੂੰ ॥

ਤਾਂ ਹਸਕੇ ਬੋਲੇ, ਤੁਮ ਸੱਚਾ ਘਰੁ ਸਮਾਲੋ, ਸਭ ਤੁਮਾਰੀ ਆਗਿਆ ਮੰਨੇਗੇ ॥ ਅਰਸ਼ ਕੀ ਸੂਦਾਰੀ ਤੇਰੇ ਕੁਟੰਬ ਨੂੰ ਬਖਸ਼ੀ ॥ ਅਸੀਂ ਜਹਾਂ, ਤੁਮ ਤਹਾਂ ॥ ਏਹ ਕਹਿਕੇ ਸਮਾਧ ਲਗਾਈ ॥

ਮੱਥਾ ਟੇਕ, ਮੰਹਲ ਗਇਆ, ਵਾਕ ਮੰਨਿਆ ॥

ਸਾਖੀ ਪੂਰੀ ਹੋਈ ॥ ੫੯ ॥ ਬੋਲੋ ਵਾਹਿਗੁਰੂ ਜੀ ॥

# ਸਾਖੀ ਸੱਠਵੀਂ

॥ ਦੋਹਿਰਾ ॥

ਮੂਲ–ਵਰਤਾਰਾ ਵਰਤੇ ਜਗਤ, ਸੁਨੋ ਸਿਖ ਚਿਤ ਲਾਇ ॥
ਸਤਿ, ਜੈਸੀ ਭਾਵਸੀ, ਤੈਸੀ ਚਲਸੀ ਵਾਇ ॥੧॥

ਅਰਥ–ਦੁਨੀਆਂ ਜਿਸ ਦੌਰ ਸੇ ਗੁਜ਼ਰੇਗੀ ਅਰ ਜੋ ਹਾਲਾਤ ਦੁਨੀਆਂ ਪਰ ਨਾਜ਼ਲ ਹੋਂਗੇ, ਸਿਖ ਸੰਗਤ ! ਉਨਕੋ ਦਿਲ ਲਗਾ ਕਰ ਸੁਣੋ ॥ ਜੈਸੀ ਸਤਿ ਸਰੂਪ ਪ੍ਰਮਾਤਮਾ ਕੋ ਮਨਜ਼ੂਰ ਹੋਗੀ ਅਰ ਜਿਸ ਤਰਹ ਉਸ ਕਾ ਹੁਕਮ ਹੋਗਾ, ਉਸੀ ਤਰਹ ਕੀ ਹਵਾ ਚਲੇਗੀ (ਐਸਾ ਹੀ ਵਰਤਾਰਾ ਜਗਤ ਮੇਂ ਹੋਗਾ, ਅਰ ਵੈਸਾ ਹੀ ਜਗਤ ਕੋ ਸੁਖ ਅਰ ਦੁਖ ਕੋ ਬਰਦਾਸ਼ਤ ਕਰਨਾ ਪੜੇਗਾ) ॥

ਮੂਲ–ਏਕ ਬੇਰ ਸਤਿਗੁਰੂ ਤਹਾਂ, ਸਭ ਦਿਵਾਨ ਚਉਫੇਰ ॥
ਬੋਲੇ ਦੇਖ ਕਰਿ ਖਾਲਸੇ, ਥੇ ਰਾਜੇ ਢਿਗ ਘੇਰ ॥੨॥

ਅਰਥ–ਇਕ ਦਿਨ ਸਿਖ ਸੰਗਤ ਕੇ ਦੀਵਾਨ ਮੇਂ ਸਤਿਗੁਰੂ ਜੀ ਨੇ ਫ਼ਰਮਾਨ ਕੀਆ, ਜਦੋਂ ਖ਼ਾਲਸਾ ਜੀ ਭੀ ਵਹਾਂ ਥੇ ਅਰ ਪਹਾੜੀ ਰਾਜੋਂ ਕਾ ਗਰੋਹ ਭੀ ਪਾਸ ਹੀ ਥਾ ॥

**ਤਬ ਉਸ ਬੇਰ ਬੀਰ ਸਿੰਘ ਜਸਪਾਲੀ ਆਇਆ ॥**
**ਮਦਨ ਸਿੰਘ ਰਜਪੂਤ ਭੀ ਥਾ ॥ ਤਾਂ ਗੁਰੂ ਜੀ ਕੋ**

ਪੂਛਾ ਸ਼ਾਮ ਸਿੰਘ ਨੇ, ਜੀ ਪਾਤਿਸ਼ਾਹ, ਖ਼ਾਲਸਾ ਥੋੜਾ ਅਤੇ ਬੈਰੀ ਹਿੰਦੂ (ਪਹਾੜੀ ਰਾਜੇ), ਮੁਸਲੇ ਬਹੁਤੇ, ਕੈਸੇ ਰਾਜ ਠਹਿਰੇਗਾ ॥

ਤਾਂ ਬਚਨ ਸ੍ਰੀ ਮੁਖ ਪਾਤਿਸ਼ਾਹੀ ੧੦ :–

ਮੂਲ–ਖਾਇਗੋ, ਖਰਚ ਲੇਗੋ, ਲਾਲ ॥

ਅਰਥ–ਜੋ ਖਰਚ ਹੋਗਾ, ਵੁਹ ਵਾਹਿਗੁਰੂ ਸੇ ਲੇਂਗੇ ॥

ਮੂਲ–ਸਕੇਗੋ, ਜੁਧਿ ਮਾਹਿ ॥ ਕਰੇਗੋ ਨਿਹਾਲ ॥ ੧ ॥

ਅਰਥ–ਜੋ ਲੜਾਈ ਮੇਂ ਧਰਮ ਜੁਧ ਕਰੇਂਗੇ, ਵੁਹ ਨਿਹਾਲ ਹੋਂਗੇ ॥

॥ ਦੋਹਿਰਾ ॥

ਮੂਲ–ਖਾਰੀ ਲਗ, ਲਛਮੀ ਸਿਮਟ, ਸਗਰੀ ਆਨੇ ਸਾਰ॥

ਅਰਥ–ਸਮੁੰਦਰ ਅਰ ਖਾੜੀਯੋਂ ਕੇ ਕਿਨਾਰੇ ਜੋ ਮਾਯਾ ਹੋਗੀ ਵੁਹ ਇਕੱਠੀ ਕਰਕੇ ਸਾਰੀ ਸੁਧ ਕੀ ਜਾਵੇਗੀ ॥

ਮੂਲ–ਖੜੇ ਲੜੇਂ ਸੰਗ੍ਰਾਮ ਮੈਂ, ਖਲਕ ਕਰੈਂਗੇ ਪਾਰ ॥ ੨॥

ਅਰਥ–ਸੰਗਰਾਮ ਮੇਂ ਬਹਾਦਰੀ ਕੇ ਸਾਥ ਲੜੇਂਗੇ ॥ ਖਲਕਤ ਕਾ ਨਾਸ਼ ਹੋਗਾ (ਸਖਤ ਖ਼ੂਨਰੇਜ਼ੀ ਹੋਗੀ) ॥

ਮੂਲ–ਖਾਨ ਖਾਇ, ਲਸਕਰ ਪਰੈ, ਕਰੈ ਸਾਰ ਕਾ ਮੇਲ ॥

ਅਰਥ–ਖ਼ਾਨਜ਼ਾਦੋਂ ਕਾ ਖੈ ਹੋਗਾ (ਨਾਸ਼ ਹੋਂਗੇ) ॥ ਲਸ਼ਕਰ ਮਰੇਗਾ (ਜ਼ਮੀਨ ਪਰ ਬਿਛੇਗਾ) ਜਦ ਲੋਹੇ ਨਾਲ ਲੋਹਾ ਖੜਕੇਗਾ ਅਰਥਾਤ ਜਦ ਜੰਗ ਹੋਗਾ ॥

ਮੂਲ–ਤਬੈ ਖ਼ਾਲਸਾ ਜਗੈਗੋ, ਜਾਨੈ ਭਾਰਥ ਪੇਲ ॥ ੩ ॥

ਅਰਥ–ਉਸ ਵਕਤ ਅਗੰਮੀ ਖ਼ਾਲਸਾ ਪ੍ਰਗਟ ਹੋਗਾ, ਜਿਸ ਜ਼ੋਰ ਅਰ ਜਿਸ ਕੀ ਨਕਲੋ ਹਰਕਤ ਕੋ ਭਾਰ

ਵਰਸ਼ ਜਾਣੇਗਾ ॥

ਸਵਾਲ—ਉਹ ਖ਼ਾਲਸਾ ਕੈਸਾ ਹੋਗਾ ? ਇਸ ਕਾ ਉੱਤ੍ਰ ਅਗਲੀ ਪੰਗਤੀ ਵਿਚ ਹੈ ॥

ਮੂਲ—ਖੰਜੋਗੀ, ਲੰਭੋਗੀ ਮੈਂ, ਸਾਰ ਸੰਗਣੇ ਮਾਂਝ ॥
ਸੁੰਨ ਧਿਆਨ, ਗੁਣ ਗਿਆਨ ਮੈਂ,
ਕਰੇ ਖ਼ਾਲਸ਼ਾ, ਸਾਂਝ ॥ ੪ ॥

ਖੰਜੋਗੀ—ਈਸ਼੍ਵਰ ਕੇ ਰੂਪ ਮੇਂ ਜੁੜਨਾ ॥ ਈਸ਼੍ਵਰ ਕਾ ਰੂਪ ਹੋਣਾ

| | |
|---|---|
| ਲੰਭੋਗੀ—ਨਾਮ ਕਾ ਭੋਗ | ਗੁਣ ਗਿਆਨ— |
| ਸਾਰ—ਸ੍ਰੇਸ਼ਟ | ਨਾਮ ਕੇ ਗੁਣ ਕੋ |
| ਸੰਗਣੇ—ਬਹੁਤ | ਸਾਂਝ ਕਰਨਾ— |
| ਸੁੰਨ—ਨਾਮ | ਗ੍ਰਹਿਣ ਕਰਨਾ |

ਅਰਥ—ਵੁਹ ਖ਼ਾਲਸਾ ਨਾਮ ਕਾ ਭੋਗ ਕਰਕੇ, ਨਾਮ ਕਾ ਜਪ ਕਰਕੇ, ਈਸ਼੍ਵਰ ਕਾ ਰੂਪ ਹੂਆ ਹੋਗਾ ॥ ਉਸ ਖ਼ਾਲਸੇ ਨੇ, ਨਾਮ ਕੇ ਧਿਆਨ ਅਰ ਨਾਮ ਕੇ ਗੁਣ ਕੋ ਗ੍ਰਹਿਣ ਕੀਆ ਹੋਗਾ ॥

ਨੋਟ—ਖ਼ਾਲਸੇ ਦੇ ਪਹਿਲੇ ਰਾਜ ਦਾ ਅਰਥਾਤ ਮਹਾਰਾਜਾ ਰਣਜੀਤ ਸਿੰਘ ਜੀ ਦੇ ਜ਼ਮਾਨੇ ਦਾ ਰੰਚਕ ਮਾਤ੍ਰ ਹਾਲ ਦੇ ਕੇ ਫੇਰ ਅਸਲੀ ਰਾਜ ਦਾ ਬਿਆਨ ਹੋਵੇਗਾ ਜਿਸ ਦੀ ਕਿ ਧਾਂਕ ਦੁਨੀਆਂ ਦੇ ਵਿਚ ਪੈਣੀ ਹੈ ॥

ਮੂਲ—ਸੁੰਨ ਲਲਾ ਤ੍ਰਿਯਾ ਪੰਚਵੈ, ਊਨ ਸਸਾ ਪੰਚਾਸ ॥
ਸੰਬਤ ਬਿਤਾਵੈ, ਖ਼ਾਲਸਾ ਮਾਲਕ ਹੋਇ ਖਿਸ ਜਾਸ ॥੫॥

ਸੁੰਨ = ਨਾਮ (ਇਕ ਦੀ ਗਿਣਤੀ ਆਵੇਗੀ) ॥

ਲਲਾ = ਲਗਾਉ
ਤ੍ਰਿਯਾ = ੩
ਪੰਚਵੈ = ੫
ਊਨ = ਘਟ ਕਰਨਾ
ਸੱਸਾ = ਸ਼ਸ ਚੰਦ੍ਰਮਾ ਨੂੰ ਕਹਿੰਦੇ ਹਨ । ਗਿਣਤੀ
ਇਕ ਦੀ ਲੈਣੀ ਹੈ ॥
ਪੰਚਾਸ = ੫੦

ਏਕ ਕੋ ਸਾਥ ਲਗਾਉ ੩+੫ = ੮, ਪੰਚਾਸ ਮੇਂ ਸੇ ਏਕ ਕੱਮ ਕਰੋ = ੪੯ ਕਿਤਨਾ ਸੰਨ ਹੋਯਾ ੧੮੪੯ ਈਸਵੀ ॥ ਦੂਜਾ ਅਰਥ

ਲਲਾ = ਲਲਾਟ, ਮਥਾ
ਸੁੰਨ = ਦਸਵਾਂ ਦੁਆਰ, ਜਹਾਂ ੧੦੦੦ ਬਤੀ ਦੀ
ਰੋਸ਼ਨੀ ਹੈ ਸੰਨ ਬਣਿਆ ੧੮੪੯ ਈਸਵੀ ॥

ਮਹਾਰਾਜਾ ਕੰਵਰ ਦਲੀਪ ਸਿੰਘ ਦੀ ਗ੍ਰਿਫ਼ਤਾਰੀ ੧੮੪੯ ਈਸਵੀ ਮੇਂ ਹੂਈ ਜਦ ਖ਼ਾਲਸੇ ਦੇ ਰਾਜ ਦਾ ਕੀਰਤਨ ਸੋਹਿਲਾ ਪੜ੍ਹਿਆ ਗਿਆ ॥

ਖ਼ਾਲਸਾ ਇਕ ਵੇਰ ਪਹਿਲੋਂ ਭੀ ਰਾਜ ਸਾਜ ਕੇ ਹਥੋਂ ਗੰਵਾ ਦੇਵੇਗਾ ਪਰ ਜਿਹੜਾ ਅਸਲੀ ਰਾਜ ਹੋਣਾ ਹੈ ਉਸ ਦਾ ਜ਼ਿਕਰ ਹੇਠਲੀਆਂ ਪੰਗਤੀਆਂ ਵਿਚ ਹੈ ॥ ਪੜ੍ਹੋ :—

ਮੂਲ—ਖਾਦਰ, ਲਾਦਰ, ਸਾਗਰੇ ਵੀਚ ਕਰੇਗੋ ਰਾਜ ॥
ਦਿੱਲੀ ਟਿਕੈ ਨ ਰਾਜ, ਸਿੰਘ,
ਗੁਰ ਨਾਨਕ ਬਖ਼ਸ਼ੀ ਸਾਜ ॥ ੬ ॥

ਅਰਥ–ਥਲ, ਖਾੜੀਆਂ, ਸਮੁੰਦ੍ਰਾਂ ਸਭ ਜਗਹ ਰਾਜ ਹੋਗਾ, ਦਿੱਲੀ ਕਿਸੇ ਦਾ ਭੀ ਰਾਜ ਦੇਰ ਤਕ ਨਹੀਂ ਠਹਿਰ ਸਕਦਾ, ਕਿਉਂਕਿ ਸਿੰਘੋਂ ਕੋ ਹੀ ਗੁਰੂ ਨਾਨਕ ਸਾਹਿਬ ਜੀ ਨੇ ਸਾਜਨਾ ਬਖ਼ਸ਼ੀ ਹੈ ॥

ਮੂਲ–ਨੌਂ, ਨੌਂ, ਨਾਗ, ਮਿਲ ਮੇਦਨੀ, ਮੁੰਡਤ ਤੋਰੈ ਸੀਸ ॥
ਕਲ ਇਹ ਭਾਰਥ ਹੋਇਗੋ,
ਤਬ ਖਲ, ਖਾਲਸ, ਖੀਸ ॥ ੭ ॥

ਅਰਥ–ਮੇਦਨੀ = ਧਰਤੀ (ਗਿਣਤੀ ਇਕ ਦੀ ਲਈ ਜਾਵੇਗੀ) ਨਾਗ = ਨਾਗਾਂ ਦੀਆਂ ੮ ਕੁਲਾਂ ਰਹਿ ਗਈਆਂ ਹਨ ਇਸ ਦਾ ਬਿਆਨ ਸਾਖੀ ਪ[illegible] ਵਿਚ ਦਿੱਤਾ ਗਿਆ ਹੈ)

ਸੰਮਤ = ੧੯੯੮

ਇਹ ਕਾਇਦਾ ਹੈ ਕਿ ਜਿਤਨਾ ਸਮਾਂ ਗੁਜ਼ਰਿਆ ਹੋਵੇ, ਉਸ ਦਾ ਸੌਵਾਂ ਹਿੱਸਾ ਹੋਰ ਗਿਣੀਦਾ ਹੈ ॥
੧੯੯੮+੨੦ = ੨੦੧੮ ॥

ਸੰਮਤ ੨੦੧੮ ਬਿਕ੍ਰਮੀ ਵਿਚ ਸਿਰਾਂ ਤੋਂ ਮੁੰਡੀਆਂ ਟੁਟਣਗੀਆਂ ॥ ਕਲਜੁਗ ਵਿਚ ਇਹ ਭਾਰਥ (ਮਹਾਂ ਜੰਗ) ਹੋਗਾ, ਜਦੋਂ ਕਿ ਖਲਕਤ ਅਰ ਖ਼ਾਲਸੇ ਦੋਨੋਂ ਕਾ ਨਾਸ਼ ਹੋਗਾ ॥

ਮੂਲ–ਏਕ, ਸੁੰਨ ਤ੍ਰੈ, ਮਾਗਧੀ, ਕੌਰਵਾ ਬਿਲਸੈ ਰਾਜ ॥

ਅਰਥ–ਏਕੇ ਕੇ ਆਗੈ ਤਿੰਨ ਸਿਫ਼ਰ (ਬਿੰਦੀਆਂ ਦਿਉ) = ੧੦੦੦ ਹੋਯਾ ਅਰਥਾਤ ਇਕ ਹਜ਼ਾਰ ਸਾਲ ॥

ਕੌਰੋਂ (ਪਾਂਡੋ) ਕੇ ਖ਼ਾਨਦਾਨ ਦੇ ਉਪ੍ਰੰਤ ਇਕ

ਹਜ਼ਾਰ ਸਾਲ ਤਕ ਮਾਘਦ ਖ਼ਾਨਦਾਨ ਕੇ ਰਾਜੇ
ਹਕੂਮਤ ਕਰੇਂਗੇ ਅਤੇ ਫਿਰ ਉਨ੍ਹਾਂ ਦਾ ਰਾਜ ਸਾਜ
ਭੀ ਖ਼ਤਮ ਹੋਏਗਾ ॥

ਮੂਲ—(ਇਕ, ਪੰਚ, ਪਰ) (ਸੁੰਨ, ਦੋਇ) ॥
ਨੰਦ, ਭੂਮ ਪਤ, ਭਾਜ ॥ ੮ ॥

ਅਰਥ—ਇਕ ਅਤੇ ਪੰਜ ਦੇ ਅਗੇ ਦੋ ਬਿੰਦੀਆਂ ਲਗਾਉ =
੧੫੦੦ ਹੋਏ ਫਿਰ ੧੫੦੦ ਸਾਲ ਤਕ ਨੰਦ ਧਰਤੀ
ਕਾ ਰਾਜਾ ਹੋਗਾ ਅਰ ਉਸ ਕੇ ਰਾਜ ਕਾ ਸਿਮਰਨ
ਹੋਗਾ (ਅਰਥਾਤ ਉਸ ਕੇ ਰਾਜ ਕਾ ਡੰਕਾ ਬਜੇਗਾ) ॥

ਮੂਲ—ਫਿਰ ਸੋਰਜ, ਮੋਰਜ, ਤੁਰਯ, ਮੁਗ਼ਲ, ਪਠਾਣਾਂ, ਤੇਜ॥

ਅਰਥ—ਇਸ ਦੇ ਪਿਛੋਂ ਸੋਰਯਾ, ਮੋਰਯਾ, ਤੋਰਯ ਮੁਗ਼ਲ
ਪਠਾਣਾਂ ਕਾ ਰਾਜ ਹੋਗਾ ॥

ਮੂਲ—ਚਾਰ, ਸੁੰਨ, ਆਧਾ ਊਪਰਿ ਰਹੇ ਖ਼ਾਲਸਾ ਰੋਜ ॥੯॥

ਅਰਥ—ਫਿਰ ਸਾਢੇ ਚਾਲੀ ਸਾਲ ਤਕ, ਖ਼ਾਲਸੇ ਕੀ ਹਕੂਮਤ
(ਮਹਾਰਾਜਾ ਰਣਜੀਤ ਸਿੰਘ) ਕਾ ਜ਼ਮਾਨਾ ਰਹੇਗਾ॥
ਇਹ ਨਾਮ ਮਾਤ੍ਰ ਹੀ ਖ਼ਾਲਸੇ ਦਾ ਰਾਜ ਸਦਵਾ
ਇਆ ਗਿਆ ॥ ਅਸਲ ਵਿਚ ਨੌਰੰਗੇ ਬਾਦਸ਼ਾਹ
ਉਸ ਦੇ ੪੦ ਸਾਲ, ਗੁਰੂ ਕਲਗੀਧਰ ਜੀ ਨੇ ਅਪਨੇ
ਸਿਖ ਬਣਾ ਕੇ ਭੁਗਤਾਏ ॥

ਮੂਲ—(ਪਾਂਚ, ਸੁੰਨ, ਆਗਮ) (ਦੀਏ), ਕਲ, ਉਖਾਰੇ ਰਾਜ

ਅਰਥ—ਫਿਰ ੫ ਦੇ ਅਗੇ ਬਿੰਦੀ ਦਿਯੋ = ੫੦ ਸਾਲ
ਮਹਾਰਾਜਾ ਰਣਜੀਤ ਸਿੰਘ ਦੇ ੧੦ ਸਾਲ ਪਿਛੋਂ
ਆਪਸ ਮੇਂ ਲੜਾਈ ਝਗੜਾ ਖ਼ਾਲਸਾ ਰਾਜ ਕੀ ਜੜ੍ਹ

ਕੋ ਉਖਾੜ ਦੇਗਾ, ਜਿਸ ਸੇ ਖ਼ਾਲਸੇ ਜੀ ਕੀ ਸ਼ਾਨ ਅਰ ਰਾਜ ਸਾਜ਼ ਬਰਬਾਦ ਹੋਗਾ ॥ ੧੮੩੯ ਈਸਵੀ ਮੇਂ ਮਹਾਰਾਜਾ ਰਣਜੀਤ ਸਿੰਘ ਜੀ ਕੀ ਮੌਤ ਹੂਈ ਅਰ ਕਥਨ ਹੈ ਕਿ ਦਸ ਸਾਲ ਮਹਾਰਾਜਾ ਕੀ ਮੜੀ ਰਾਜ ਕਰੇਗੀ ॥ ਅਰਥਾਤ ੧੮੪੯ ਈਸਵੀ ਮੇਂ ਮਹਾਰਾਜਾ ਦਲੀਪ ਸਿੰਘ ਕੋ ਫ਼ਰੰਗੀ ਵਲਾਇਤ ਲੇ ਗਏ ॥ ਪੀਤਲ ਕੇ ਪਤਰੋਂ ਪਰ ਅਹਦੋ ਪੈਮਾਨ ਹੂਆ, ਜਿਸ ਕਾ ਨਾਮੋ ਨਿਸ਼ਾਨ ਨਹੀਂ ਮਿਲਤਾ ॥

ਜਿਧਰ ਗਈ ਸੋਹਨੀ, ਓਧਰ ਮਹੀਂਵਾਲ ॥ ਜਹਾਂ ਖ਼ਾਲਸੇ ਕਾ ਰਾਜ ਸਾਜ਼ ਗਿਆ, ਵਹਾਂ ਲਿਖਤ ਲਖਾ ਗਈ ਅਰ ਧਰਮ ਨੇਮ ਕਰਨੇ ਵਾਲੇ ਫ਼ਰੰਗੀਆਂ ਦੀ ਹਕੂਮਤ ਆਪ ਕੇ ਸਾਮ੍ਹਣੇ ਜਾ ਚੁਕੀ ਹੈ ॥

ਮੂਲ—ਮੀਤ ਭੀਤ, ਫੂਟਨ, ਖ਼ਲਕ,
ਕੁਰ, ਮੈ, ਕਲ ਮੈਂ ਸਾਜ ॥ ੧੦ ॥

| | |
|---|---|
| ਮੀਤ = ਮਿਤ੍ਰ | ਖ਼ਲਕ = ਪ੍ਰਜਾ |
| ਭੀਤ = ਕੰਧ, ਆਸਰਾ ਰੂਪ | ਕੁਰ ਮੈਂ—ਕੁਲ ਮੈਂ |
| ਫੂਟਨ = ਫੁਟ ਪੜ੍ਹਨਾ | ਕਲ = ਕਲਾ, ਫ਼ਸਾਦ, ਝਗੜਾ |

ਅਰਥ—ਪਿਆਰੇ ਮਿਤ੍ਰੋਂ ਮੇਂ ਜੋ ਆਸਰਾ ਰੂਪ ਥੇ, ਫੁਟ ਪੜ ਗਈ ॥ ਪ੍ਰਜਾ ਅਤੇ ਕੁਲ ਖ਼ਾਨਦਾਨ ਮੇਂ ਫ਼ਸਾਦ ਕੀ ਵਜਹ ਸੇ ਰਾਜ ਸਾਜ਼ ਬਰਬਾਦ ਹੋਇਆ ॥

ਨੋਟ—ਇਸ ਦੇ ਉਪ੍ਰੰਤ ਫ਼ਰੰਗੀਆਂ ਦਾ ਰਾਜ ਰਹੇਗਾ, ਜਿਸ ਦਾ ਹਾਲ ੫੮ ਸਾਖੀ ਵਿਚ ਦੇਖੋ ॥

ਨਮੂਨੇ ਮਾਤ੍ਰ ਦੋ ਸਤਰਾਂ ਪੜ੍ਹੋ :-

"ਈਸੇ ਸੰਗਤ ਸਤ, ਮਮ ਸੰਗਤ ਪੀਛੇ ਕੇਸ" ॥

ਈਸੇ ਦੀ ਸੰਗਤ (ਅੰਗ੍ਰੇਜ਼ਾਂ ਦਾ ਰਾਜ) ਭੀ ਜ਼ਰੂਰ ਹੋਸੀ, ਇਨ੍ਹਾਂ ਦੇ ਪਿਛੋਂ ਮੇਰੀ ਕੇਸ਼ਾਂ ਵਾਲੀ ਸੰਗਤ ਦਾ ਬੋਲ ਬਾਲਾ ਹੋਵੇਗਾ ॥

ਪ੍ਰਸ਼ਨ—ਕੈਸੇ ਹਾਲਾਤ ਹੋਂਗੇ ?

ਉਤਰ—ਅਗਲੀ ਪੰਗਤੀ ਵਿਚ ਦੇਖੀਏ :-

ਮੂਲ—ਏਕ ਓਰ, ਦਿਪ ਦਛਣੀ, ਗੌਰ, ਮੌਨ, ਫਿਰੰਗ ॥
ਜਗੈ, ਖਾਲਸਾ; ਦੀਪ ਸਿੰਘ,
ਤੋ ਸੁਖ ਕਹਾਂ ਨਰਿੰਦ ॥ ੧੧ ॥

ਅਰਥ—ਏਕ ਤਰਫ਼ ਦਖਣ ਕੇ ਰਾਜੇ ਅਤੇ ਗੋਰੇ, ਅੰਗ੍ਰੇਜ਼ ਫਿਰੰਗੀ ਹੋਂਗੇ ॥ ਅਰ ਦੂਜੀ ਤਰਫ਼ ਦੀਪ ਸਿੰਘ ਕੇ ਮਾਤਹਿਤ ਖ਼ਾਲਸਾ ਹੋਗਾ ॥ ਉਸ ਵਕਤ ਰਾਜੋਂ ਕੋ ਕਿਆ ਸੁਖ ਹੋਗਾ ਅਰਥਾਤ ਹਕੂਮਤ ਕਾ ਆਨੰਦ ਅਤੇ ਨਸ਼ਾ ਉਤਰ ਜਾਵੇਗਾ, ਕੋਈ ਸੁਖੀ ਨਹੀਂ ਹੋਗਾ ॥

ਮੂਲ—ਮਾਲਵ, ਕੈਰਵ, ਜਾਂਗਲੀ, ਮਾਝਾ, ਪਰਬਤ, ਅਟਕ ॥
ਕਸ਼ਮੀਰ ਓ ਹੰਸ ਪੁਰ, ਮਲਕ ਪੁਰੇ ਮੈਂ ਸਟਕ ॥੧੨॥

ਅਰਥ—ਮਾਲਵਾ, ਕੋਰੋਂ ਅਰ ਪਾਂਡਵੋਂ ਕਾ ਇਲਾਕਾ (ਦਿੱਲੀ), ਜੰਗਲ਼ ਕਾ ਇਲਾਕਾ (ਲੁਧਿਆਨਾ), ਮਾਝਾ, ਪਹਾੜੀ ਇਲਾਕਾ, ਦਰਯਾਏ ਅਟਕ ਕਾ ਇਲਾਕਾ (ਹਦ ਬੰਦੀ ਸੇ ਪਾਰ ਕਾ ਇਲਾਕਾ), ਕਸ਼ਮੀਰ, ਹੰਸ ਪੁਰ, ਅਰ ਮਲਕ ਪੁਰ ਤਕ, ਜਲਦੀ ਸੇ ਜੀਤਾ ਜਾਵੇਗਾ ॥

ਮੂਲ—ਪਸ਼ੌਰ, ਜਲਾਲਾ, ਕਾਬਲੀ, ਲਵੇਂਗੇ ਜਉ ਕੇਸ ॥

ਤਬੈ ਖਾਲਸਾ, ਸੰਧ ਦੂਰਿ, ਦਿਲੀ ਕੇਸਰ ਭੇਸ ।।੧੩।।

ਅਰਥ–ਪਸ਼ੌਰ, ਜ਼ਲਾਲਾ ਅਬਾਦ, ਕਾਬਲ ਜਬ ਕੇਸਾਧਾਰੀ ਫਤਹ ਕਰੇਂਗੇ, ਤਬ ਖ਼ਾਲਸਾ ਏਕ ਨਾਯਾਬ ਮੋਤੀ ਕੀ ਕੀਮਤ ਕਾ ਹੋਗਾ, ਔਰ ਦਿੱਲੀ ਕੇ ਤਖ਼ਤ ਪਰ ਕੇਸਰੀ ਲਿਬਾਸ ਮੇਂ ਬੈਠੇਂਗੇ ਅਰਥਾਤ ਸਿਆਸਤ ਅਰ ਹਕੂਮਤ ਕੋ ਚਲਾਏਂਗੇ ॥ (ਕੇਸਰੀ ਕਾ ਨਿਸ਼ਾਨ ਲਾੜੇ ਕਾ ਨਿਸ਼ਾਨ ਹੈ, ਸਭ ਸੇ ਅਫ਼ਜ਼ਲ ਅਰ ਬਰਤਰ ਕਾ ਅਰਥ ਹੈ) ॥

ਮੂਲ–ਰੰਗ ਰੂਪ ਸਭ ਛਪੈ, ਦੀਪ ਸਿੰਘ ਨਉ ਰੰਗ ॥

ਅਰਥ–ਅਗਰ ਬਰਤਰੀ ਕਿਸੀ ਕੀ ਹੋਗੀ, ਤੋ ਵੁਹ ਦੀਪ ਸਿੰਘ ਕੀ ਹੋਗੀ, ਬਾਕੀ ਸਭ ਕੇ ਰੁਹਬੋ ਦਾਬ ਛਿਪ ਜਾਵੇਂਗੇ।

ਮੂਲ–ਜੋਤੀ, ਜੋਤ ਸਮਾਇ, ਘਰ, ਲੋਹੇ ਛੋਹ ਭੁਜੰਗ ।।੧੪।।

ਜੋਤੀ = ਅਕਾਲ ਪੁਰਖ

ਘਰ = ਸਰੂਪ

ਭੁਜੰਗ = ਬਹਾਦਰ

ਅਰਥ–ਉਹ ਜੋਧਾ ਜੰਗ ਮੇਂ ਸ਼ਹੀਦ ਹੋਗਾ ਅਰ ਉਸ ਕੀ ਜੋਤ ਅਕਾਲ ਪੁਰਖ ਕੇ ਸਰੂਪ ਮੇਂ ਸਮਾ ਜਾਵੇਗੀ ॥

ਮੂਲ–ਕੋਊ ਦਿਨ, ਖਾਏ ਸਹੀ, ਲਹੁ ਪੁਰ ਕਾ ਇਕ ਮੀਰ ॥
ਸਾਧੈਗਾ ਸੋ ਖਾਲਸਾ, ਹੋਇ ਮੂਮ ਦਸਤੰਗੀਰ ॥ ੧੫ ॥

ਖਾਏ ਸਹੀ = ਜ਼ਿਆਫ਼ਤ ਕਬੂਲ ਕਰਨਾ

ਲਹੁ ਪੁਰ = ਲਾਹੌਰ

ਮੀਰ = ਪੇਸ਼ਵਾਏ ਦੀਨ (ਪੰਥ ਕਾ ਆਗੂ)

ਅਰਥ--ਲਾਹੌਰ ਕਾ ਏਕ ਜਥੇਦਾਰ ਆਗੂ ਕੁਛ ਸਮੇਂ ਕੇ ਲੀਏ

ਮੇਰੀ ਜ਼ਿਆਫ਼ਤ ਕੋ ਕਬੂਲ ਕਰੇਗਾ (ਇਸੀ ਬਾਬਾ ਦੀਪ ਸਿੰਘ ਜੀ ਕੀ ਤਰਫ਼ ਇਸ਼ਾਰਾ ਹੈ, ਇਨ੍ਹਾਂ ਦਾ ਹਾਲ ਸਾਖੀ ਨੰ: ੬੫ ਵਿਚ ਭੀ ਆਪ ਦੇਖ ਸਕਤੇ ਹੋ)॥ ਇਹ ਜਥੇਦਾਰ ਮੇਰਾ ਇਮਦਾਦੀ ਹੋ ਕਰ ਖ਼ਾਲਸੇ ਕੋ ਦਰੁਸਤ ਕਰੇਗਾ (ਪੂਰੀ ਗੁਰਮਤ ਕੀ ਤਰਫ਼ ਲਾਵੇਗਾ)॥

ਮੂਲ–ਖਾਲਸਾ ਗੁਰੂ ਕਾ, ਗੁਰੂ ਖਾਲਸੇ ਕਾ ॥

ਅਰਥ–ਖ਼ਾਲਸਾ ਗੁਰੂ ਕਾ ਹੈ ਅਰ ਗੁਰੂ ਖ਼ਾਲਸੇ ਕੇ ਹੀ ਲੀਏ ਹੈ ॥

ਮੂਲ–ਤਾਂ ਸਿਖਾਂ, ਮਥਾ ਟੇਕਿਆ ਅਤੇ ਪੁਛਿਆ, "ਸਾਹਿਬ ਜੀ", ਗੁਰੂ ਕਾ ਭੀ ਦਰਸ਼ਨ ਤਬ ਹੋਇਗਾ ॥ ਬਚਨ ਹੂਆ, "ਲਸੇ ਮੇਂ ਹਉਂ ਅਵਤਰਾਂ ॥

ਅਰਥ–ਫ਼ਰਮਾਨ ਹੋਇਆ, ਕਿ ਮੈਂ ਖ਼ਾਲਸੇ ਮੇਂ ਹੀ ਜ਼ਰੂਰ ਪ੍ਰਗਟ ਹੂੰਗਾ ਅਰ ਆਪ ਕੋ ਉਸ ਵਕਤ ਦਰਸ਼ਨ ਹੋਗਾ ॥

ਸਾਖੀ ਪੂਰੀ ਹੋਈ ॥ ੬੦ ॥

ਬੋਲੋ ਵਾਹਿਗੁਰੂ ਜੀ ॥



# ਸਾਖੀ ਇਕਾਠਵੀਂ

ਮੂਲ—ਤਾਂ ਸਤਿਗੁਰ ਜੀ ਚੁਪ ਕਰ ਦੇਖਣ ਲਗੇ ॥
ਤਦੋਂ ਸਿਖਾਂ (ਸਰਬੱਤ੍ਰ ਖ਼ਾਲਸੇ) ਅਰਦਾਸ ਕਰੀ ਸਚੇ ਪਾਤਿਸ਼ਾਹ ਜੀ, ਭਾਣਾ ਵਰਤਾਰਾ ਸਮਝਾਇ ਕਹੀਏ, ਤੇਰਾ ਪੰਥ ਸੁਨੈ, ਹਾਨ ਲਾਭ ਕੀ ਕਥਾ, ਕੈਸੇ ਹੋਇਗੀ ॥

ਅਰਥ—ਤਦ ਗੁਰੂ ਕਲਗੀਧਰ ਸਾਹਿਬ ਜੀ ਨੇ ਬਾਹਰ ਮੁਖੀ ਬ੍ਰਿਤੀ ਕੋ ਸੰਕੋਚ ਕਰ ਅੰਤ੍ਰ ਮੁਖ ਕੀਆ, ਅਰ ਅੰਦਰੂਨੀ ਨਜ਼ਾਰੇ ਦੇਖਣੇ ਲਗੇ ਅਤੇ ਰੂਹਾਨੀ ਮੰਜ਼ਲੋਂ ਕੀ ਸੈਰ ਕਰਨੇ ਲਗੇ ॥ ਜਦ ਫਿਰ ਕਸ਼ੀਫ਼ ਦੁਨੀਆਂ ਮੇਂ ਆਇ ਅਰ ਅਸਥੂਲ ਸਰੀਰ ਮੇਂ ਬ੍ਰਾਜਮਾਨ ਹੂਏ ਅਰ ਉਪਦੇਸ਼ ਸੇ ਸਰਬ ਸੰਗਤ ਕੋ ਫ਼ੈਜ਼ਯਾਬ ਕਰਨੇ ਲਗੇ ਤਬ ਤਮਾਮ ਸੰਗਤ ਨੇ ਅਰਦਾਸ ਕੀ, ਸਚੇ ਪਾਤਿਸ਼ਾਹ ਜੀ! ਆਇੰਦਾ ਆਨੇ ਵਾਲੇ ਜ਼ਮਾਨੇ ਕੇ ਮੁਤੱਲਕ ਕੁਛ ਗੌਹਰ ਅਫ਼ਸਾਨੀ ਹੋ ॥ ਦਰਗਾਹੀ ਖੇਲ ਕੈਸੇ ਹੋਗੀ ॥ ਆਪ ਕਾ ਪੰਥ ਹਾਣ, ਲਾਭ ਕੇ ਹਾਲਾਤ ਕੋ ਜਾਣੈ ॥ ਤਬ ਸਤਿਗੁਰੂ ਜੀ ਨੇ ਵਰਨਣ ਕਰਨਾ ਸ਼ੁਰੂ ਕੀਆ :—

ਮੂਲ—ਸ੍ਰੀ ਮੁਖ ਵਾਕ ਪਾਤਿਸ਼ਾਹੀ ਦਸਵੀਂ :—

ਦੋਹਰਾ :—ਲਾਖ ਚਾਰ ਕਲਜੁਗ ਚਲੈ, ਬਤੀਂ ਸਹੰਸਰ ਮੂਲ ॥

ਜਾ ਕਲ ਮੈਂ, ਸਾਧੂ ਅਧਿਕ ਮਿਟੈ, ਜੁਗਨ ਕਾ ਸੂਲ ॥੧॥

ਅਰਥ–ਕਲਜੁਗ ਕੀ ਮਿਆਦ (ਉਮਰ) ਚਾਰ ਲਾਖ ਬੱਤੀ ਹਜ਼ਾਰ ਹੈ ॥ ਇਸ ਕਲਜੁਗ ਮੇਂ ਨੇਕ ਅਚਾਰ (ਕਰਨੀ) ਵਾਲੇ ਸ੍ਰਾਧੂਓਂ ਕੀ ਗਿਣਤੀ ਬਹੁਤ ਕਮ ਹੋਗੀ ॥ ਸ੍ਰੇਸ਼ਟ ਅਰ ਪਵਿਤ੍ਰ ਆਦਮੀ ਬਹੁਤ ਘਟ ਦੇਖਣੇ ਮੇਂ ਆਵੇਂਗੇ ॥ ਕਿਉਂਕਿ ਯਿਹ ਕਲਜੁਗ ਤਮਾਮ ਜੁਗੋਂ ਸੇ ਜ਼ਿਆਦਾ ਕਲੇਸ਼ ਅਰ ਦੁਖੋਂ ਵਾਲਾ ਜੁਗ ਹੈ ॥

ਮੂਲ–ਸੁਨੀ ਭਵਿਖਤ ਸੰਹਤਾ (ਸੰਗਤਾ),
ਗੁਪਤ ਵਿਆਸ ਰਿਖ, ਵਾਕ ॥
ਕੁਛ ਅਨਭਵ ਫਿਰ ਕਹੋਂਗ,
ਗੁਰ ਨਾਨਕ ਮੁਖ ਵਾਕ ॥ ੨ ॥

ਅਰਥ–ਇਸ ਸਾਖੀ ਮੇਂ ਤੀਨ ਬਾਤੋਂ ਕੋ ਕਹਾ ਜਾਵੇਗਾ, ਤੀਨ ਹਾਲਾਤ ਕੋ ਖੋਲ੍ਹਾ ਜਾਵੇਗਾ :–

(੧) ਪਹਿਲੇ ਵੁਹ ਆਨੇ ਵਾਲੇ ਹਾਲਾਤ, ਜੋ ਪੋਸ਼ੀਦਾ ਭੇਤ ਸ੍ਰੀ ਬਿਆਸ ਰਿਖੀ ਜੀ ਕੇ ਕਹੇ ਹੂਏ ਹੈਨ ਅਰ ਹਮ ਨੇ ਸੁਣੇ ਹੈਂ ॥

(੨) ਸਤਿਗੁਰੂ ਨਾਨਕ ਸਾਹਿਬ ਜੀ ਕੇ ਮਹਾਨ ਫ਼ਰਮੂਦਾ ਵਾਕ (ਬਚਨ) ॥

(੩) ਜੋ ਮੁਝੇ ਅਨਭਵ ਹੂਆ ਹੈ ॥ ਅਕਾਲ ਪੁਰਖ ਕੀ ਤਰਫ਼ ਸੇ ਜੋ ਮੁਝ ਪਰ ਹਾਲਾਤ ਨਾਜ਼ਲ ਹੂਏ ਹੈਂ ਅਰ ਮੇਰੀ ਬੁਧੀ ਨੇ ਇਹਸਾਸ ਕੀਆ ਹੈ ॥

ਮੂਲ–ਚਾਰ ਵਰਨ, ਦੋਇ ਲਾਖ ਹਤ, ਏਕ ਲਾਖ ਆਸ਼੍ਰਮ ॥

ਆਧੇ ਕਾਟੇ, ਇਸਤ੍ਰੀ ਪਾਦ ਪਾਪ, ਇਹ ਮਰਮ ॥੩॥
ਦੋਇ ਸਹੰਸ੍ਰ, ਬਾਲਕ ਕਟੈ, ਦੋਇ ਕਟੈ, ਮਿਲ ਮੂੜ ॥
ਦਸ ਹਜ਼ਾਰ, ਮੇਲੈ ਕਟੈ, ਪੰਚ ਗਲੇ, ਛੂਟ ਧੂੜ ॥੪॥
ਆਗੈ-ਰਹੈ, ਸੋ ਭੋਗ ਭਗ, ਕਲਿ ਮੈਂ ਕਲਿਕੀ ਹੋਇ ॥
ਵਰਨ ਆਸ਼੍ਰਮ ਕੋ ਛੋੜ ਜਿਤ, ਪਾਖੰਡੀ ਘਰਿ ਸੋਇ ॥੫॥

| ਸਾਲ | |
|---|---|
| ੨੦੦,੦੦੦ | ਦੋ ਲਾਖ-(ਚਾਰ ਵਰਨੋਂ ਕੇ ਪਾਪੋਂ ਸੇ) ॥ ਬ੍ਰਹਮਣ, ਛਤ੍ਰੀ, ਵੈਸ਼, ਸ਼ੂਦਰ ॥ |
| ੧੦੦,੦੦੦ | ਇਕ ਲਾਖ-(ਚਾਰ ਆਸ਼੍ਰਮ ਕੇ ਪਾਪੋਂ ਸੇ) ॥ ਗ੍ਰਿਹਸਤ, ਬ੍ਰਹਮਚਾਰੀ, ਬਾਨ ਪ੍ਰਸਤ, ਸਨਿਆਸ ॥ |
| ੫੦,੦੦੦ | ਆਧਾ ਲਾਖ-ਸ਼ਾਦੀ ਸ਼ੁਦਹ ਇਸਤ੍ਰੀਯੋਂ ਕੇ ਬਿਬਚਾਰ ਅਰ ਬੇਵਾ ਔਰਤੋਂ ਕੇ ਬੁਰੇ ਆਚਾਰੋਂ ਸੇ ॥ |
| ੨,੦੦੦ | ਲੜਕੀਯੋਂ ਕਾ ਮਾਰਨਾ ਅਤੇ ਲੜਕੋਂ ਸੇ ਕਾਨੂਨੇ ਕੁਦਰਤ ਕੇ ਵਿਰੁਧ ਬੁਰਾਈ ਕਰਨਾ ॥ |
| ੨.੦੦੦ | ਹੂੜ ਮਤ, ਜ਼ੁਲਮ ਕਰਨਾ, ਅਪਦ੍ਰਵ ਉਠਾਨਾ, ਬੇਵਕੂਫ਼ੀ ਕੇ ਕੰਮ ਕਰਨਾ ॥ |
| ੧੦,੦੦੦ | ਆਮ ਪਬਲਕ ਮੇਲੋਂ ਮੇਂ ਜੋ ਗੰਦੇ ਮੰਦੇ ਗੀਤ ਗਾਏ ਜਾਤੇ ਹੈਂ ਅਰ ਦੁਰਾਚਾਰ ਹੋਤਾ ਹੈ, ਫ਼ਾਹਸ਼ਾ ਔਰਤੋਂ ਕਾ ਫਿਰਨਾ, ਜੇਬ ਕਟੋਂ ਕਾ ਖੀਸੇ ਕਾਟਨਾ ॥ ਇਤਆਦਕ ਹੋਰ ਮੇਲੋਂ ਮੇਂ ਖ਼ਰਾਬੀਆਂ ॥ |

੫,੦੦੦ ਮਹਾਰਾਜ ਜੀ ਕੀ ਚਰਨ ਧੂੜ ਸੇ ਵਾਂਜੇ ਰਹਿਣਾ॥ ਬੇਮੁਖ ਹੋਣਾ (ਬੇਮੁਖਤਾਈ ਦਾ ਪਾਪ ਗਊ ਹਤਿਆ ਸੇ ਭੀ ਅਧਕ ਹੈ)
ਮੂਲ ਨ ਉਤਰੇ ਹਤਿਆ ਬੇਮੁਖ ਗੁਰੂ ਦੁਆਰੇ ॥

੩,੬੯,੦੦੦—ਕੁਲ ਗਿਣਤੀ
੫,੦੬੦—੧੯-੨-੫੮ ਤਕ ਕਲਜੁਗ ਕੀ ਉਮਰ
੧੦,੦੦੦—ਸਤਿਜੁਗ ਕਾ ਸਮਾਂ (ਕਲਜੁਗ ਮੇਂ)
੩੮,੦੦੦—ਕਲਕੀ ਅਵਤਾਰ (ਨਿਹਕਲੰਕ ਅਵਤਾਰ) ਦਾ ਰਾਜ

੪,੨[illegible],੦੬੦—ਕੁਲ ਸਾਲ
੪,੩੨,੦੦੦—ਕਲਜੁਗ ਕੀ ਕੁਲ ਆਯੂ
੪੨੨੦੬੦—ਉਤਲੇ ਇਸ ਵਿਚੋਂ ਘਟਾਏ

੯,੯੪੦—ਸਾਲ ੧੯-੨-੫੮ ਕੋ ਕਲਜੁਗ ਕੀ ਬਕਾਇਆ ਆਰਜਾ (ਸਮਾਂ, ਉਮਰ) ਇਹ ਉਹ ਸਮਾਂ ਹੈ ਜੋ ਘੋਰ ਕਲਜੁਗ ਦੇ ਨਾਮ ਤੋਂ ਪ੍ਰਸਿਧ ਹੋਇਗਾ ॥ ਕਲਜੁਗ ਚਾਰ ਵਰਨੋਂ ਅਰ ਚਾਰ ਆਸ਼੍ਰਮੋਂ ਕੋ ਜੀਤ ਲੇਗਾ, ਜੋ ਜੋ ਪਾਖੰਡੀ ਘਰ ਹੋਗਾ (ਛੋੜ ਜਿਤ = ਜਿਤ ਛੋੜਨਾ, ਜੀਤ ਲੇਣਾ, ਅਪਣੇ ਅਧੀਨ ਕਰਨਾ, ਅਪਣਾ ਜ਼ੋਰ ਜਮਾਨਾ) ਕਿਉਂ ਜੋ ਉਸ ਸਮੇਂ ਨਾਮ ਕਾ ਅਰਾਧਨ ਨਹੀਂ ਹੋਗਾ ਅਤੇ ਨਾਮ ਤੋਂ ਛੁਟ

ਕਰਮੀ ਧਰਮੀ ਪਾਖੰਡੀ ਸਭ ਤੇ ਕਲਜੁਗ ਦਾ ਠੀਂਗਾ ਚਲੇਗਾ ॥ ਨਾਮ ਤੋਂ ਬਗ਼ੈਰ ਕਲਜੁਗ ਸਭਨਾਂ ਤੇ ਭਾਰੂ ਹੋਇਗਾ ॥ ਅਤੇ ਸਭ ਅਧੋਗਤੀ ਨੂੰ ਪ੍ਰਾਪਤ ਹੋਣਗੇ ਅਤੇ ਸਭ ਜਮ ਕੇ ਧਾਮ ਸਿਧਾਏਂਗੇ ॥

ਮੂਲ—ਕਲ, ਦਰਸ਼ਨ ਕੇ ਕਾਰਨੇ, ਉਠੇ ਪ੍ਰਾਤ, ਇਕ ਵਰਖ ॥
ਨਗਰ ਦੂਰ, ਹੋਇ ਦੇਖੀਂਏ, ਤਬ ਦਰਸਾਵੈ ਮਰਖ ॥੬॥

ਅਰਥ—ਸਤਿਗੁਰੂ ਨਾਨਕ ਸਾਹਿਬ ਜੀ ਕੇ ਵਕਤ ਕਾ ਬਿਆਨ ਹੈ, ਜਿਸ ਕਾ ਵਰਤਾਂਤ ਜਨਮ ਸਾਖੀ ਮੇਂ ਦਰਜ ਹੈ ॥ ਕਲਜੁਗ ਨੇ ਦਰਸ਼ਨ ਕੇ ਵਾਸਤੇ ਇਕ ਵੇਰ ਸਵੇਰੇ ਸਵੇਰੇ ਹੀ ਭਿਆਨਕ ਰੂਪ ਧਾਰਾ ॥ ਨਗਰ (ਸ਼ਹਿਰ) ਤੋਂ ਦੂਰ, ਜੰਗਲ ਵਿਚ, ਜਿਥੇ ਸਤਿਗੁਰੂ ਜੀ ਰੌਣਕ ਅਫ਼ਰੋਜ਼ ਸਨ (ਬ੍ਰਾਜਮਾਨ ਸਨ), ਐਸਾ ਕੌਤਕ ਕੀਆ ਅਰ ਮੂਰਖ ਨੇ ਐਸੀ ਸ਼ਕਲ ਦਿਖਾਈ ਕਿ :-

ਮੂਲ—ਨਗਨ, ਸਿਸਨ, ਬਾਤਨ ਵਪੂ, ਕਰ ਮੈਂ, ਭੋਜਨ ਖਾਇ॥
ਨੀਲ ਵਸਨ, ਬੋਲੇ ਹਸੈ, ਦੇਖੈ, ਬੋਲੈ ਨਾਇ ॥ ੭ ॥

ਨਗਨ = ਬੇ ਸ਼ਰਮੀ ਕਾ ਸਾਂਗ, ਨੰਗਾ
ਸਿਸਨ = ਲਿੰਗ, ਇੰਦ੍ਰੀ
ਬਾਤਲ = ਝੂਠਾ
ਵਪੂ = ਸਰੀਰ
ਕਰ ਮੇਂ = ਹਥ ਵਿਚ
ਭੋਜਨ ਖਾਇ = ਜ਼ਬਾਨ (ਜੀਭ ਸੇ ਮੁਰਾਦ ਹੈ)

ਅਰਥ—ਬੇਸ਼ਰਮ ਕੇ ਏਕ ਹਾਥ ਮੇਂ ਨਾਸ਼ਵੰਤ ਸ਼ਰੀਰ ਕਾ ਲਿੰਗ ਅਰ ਦੂਸਰੇ ਹਾਥ ਮੇਂ ਜ਼ਬਾਨ ਥੀ ॥ ਨੀਲੇ

ਬਸਤ੍ਰ ਧਾਰਨ ਕਰਨੇ ਵਾਲਾ ਹੂਆ ॥ ਫਿਰ ਜ਼ੋਰ ਸੇ ਹੰਸਣੇ ਲਗਾ, ਫਿਰ ਦੇਖਣੇ ਲਗਾ ਪ੍ਰੰਤੂ ਖਾਮੋਸ਼ ਰਹਾ (ਪਹਿਲੇ ਕਲਜੁਗ ਨੇ ਇਹ ਸਾਂਗ ਕੀਤਾ) ॥

ਮੂਲ–ਦਰਸ਼ਨ ਤੇ ਪਾਤਕ ਗਏ, ਮਿਟੇ ਸੰਕ ਸਭ ਦੇਹ ॥
ਜੋ ਬੋਲੇ ਸੁ ਵਾਕ, ਉਰ ਚਿਤਵਤ, ਪੂਰਨ ਲੇਹ ॥ ੮ ॥

ਅਰਥ–ਦਰਸ਼ਨ ਕਾ ਫਲ ਯਿਹ ਹੂਆ, ਕਿ ਤਮਾਮ ਪਾਪ ਉਸ ਕੇ ਨਾਸ਼ ਹੂਏ ਅਰ ਸਰਬ ਸ਼ੰਕਾ ਦੂਰ ਹੋ ਗਈ ॥ ਫਿਰ ਜੋ ਬੋਲਾ ਅਪਣੇ ਆਪ ਮੇਂ ਅਰ ਜੋ ਦਿਲ ਮੇਂ ਖ਼ਿਆਲ ਕੀਆ, ਜੋ ਚਾਹਾ, ਵੁਹ ਤਮਾਮ ਖਾਹਸ਼ਾਤ ਅਰ ਮਨੋਰਥ ਪੂਰਨ ਪਾਈ ॥

ਮੂਲ–ਇਕ ਹਜ਼ਾਰ ਮਾਗਧ ਮਧੁ, ਕੌਰਵ, ਭੋਗੈ ਰਾਜ ॥
ਮਾਗਧ, ਮੰਤ੍ਰੀ, ਮਾਰ ਕਾਰ, ਕਿਨਹੀ ਲੇਹ ਸਮਾਜ ॥

ਹਜ਼ਾਰ ਮਧੂ = ਇਕ ਹਜ਼ਾਰ ਸਾਲ ਕੇ ਅਰਸੇ ਤਕ ॥
ਮਾਗਧ ਮਾਰ ਕਰ = ਮਾਗਧ ਖ਼ਾਨਦਾਨ ਕੇ ਆਖ਼ਰੀ ਰਾਜੇ ਕੋ ਮਾਰ ਕਰ ॥
ਕਿਨਹੀ = ਕਿਸੀ ਨ ਕਿਸੀ ਤਰਹ ॥
ਸਮਾਜ = ਹਕੂਮਤ, ਬਾਦਸ਼ਾਹੀ ॥

ਅਰਥ– ਕੌਰੋਂ ਕੇ ਬਾਦ, ੧੦੦੦ (ਇਕ ਹਜ਼ਾਰ) ਸਾਲ ਤਕ ਮਾਘਧ ਖ਼ਾਨਦਾਨ ਕੇ ਰਾਜੇ ਰਾਜ ਕਰੇਂਗੇ ॥ ਮਾਘਧ ਖ਼ਾਨਦਾਨਕਾ ਜੋ ਪ੍ਰਧਾਨ ਮੰਤ੍ਰ ਹੋਗਾ (ਵਜ਼ੀਰਿ ਅਹਜ਼ਮ), ਵੁਹ ਇਸ ਖ਼ਾਨਦਾਨ ਕੇ ਆਖ਼ਰੀ ਰਾਜੇ ਕੋ ਮਾਰ ਕਰ ਕਿਸੀ ਨ ਕਿਸੀ ਤਰੀਕੇ ਸੇ ਖ਼ੁਦ ਹਕੂਮਤ ਸੰਭਾਲ ਲੇਗਾ ॥

ਮੂਲ–ਪੰਦ੍ਰਾਂ ਸੈ ਬੀਤੇ ਜਬੈ, ਨੰਦ ਭੂਪ, ਹੋਏ ਭੂਮ॥
ਸੂਦ੍ਰ ਕਰੈਗਾ ਵਰਣ ਕੋ, ਪਰਸ ਰਾਮ ਸਮ, ਭੂਮ॥

ਅਰਥ–ਜਬ ੧੫੦੦ ਸਾਲ ਗੁਜ਼ਰੇਗਾ, ਤਬ ਨੰਦ ਧਰਤੀ ਕਾ ਰਾਜਾ ਹੋਗਾ॥ (ਯਿਹ ਦਾਸੀ ਕਾ ਲੜਕਾ ਹੋਗਾ ਅਰ ਨਹਾਇਤ ਨੀਚ ਸੁਭਾਉ ਕਾ ਅਤੇ ਸਭ ਕੇ ਅਚਾਰ ਕੋ ਭ੍ਰਿਸ਼ਟ ਕਰੇਗਾ)॥

ਯਿਹ ਨੰਦ ਰਾਜਾ ਸਰਬ ਵਰਨੋਂ ਕੋ ਨੀਚਾ ਗਿਰਾ ਦੇਗਾ, ਕਿਉਂਕਿ ਅਹੰਕਾਰੀ ਹੋਗਾ ਅਰ ਪਰਸ ਰਾਮ ਕੇ ਬਰਾਬਰ ਇਸ ਕੀ ਕਰਨੀ ਹੋਗੀ॥

ਭੂਮ = ਅਹੰਕਾਰ ਸੇ

ਮੂਲ–ਰਾਜਪੂਤ, ਦਾਸੀ ਸੁਵਨ, ਰਾਜ ਪੁਸ਼ਤ, ਤਿਹ ਪਾਂਚ॥

ਅਰਥ–ਯਿਹ ਰਾਜਪੂਤ ਰਾਜਾ, ਨੌਕਰਾਣੀ ਕਾ ਲੜਕਾ ਹੋਗਾ ਅਰ ਇਸ ਕੀ ਕੁਲ ਮੇਂ ਪਾਂਚ ਰਾਜੇ ਹੋਣਗੇ (ਅਰਥਾਤ ਇਸ ਕੀ ਪਾਂਚ ਪੁਸ਼ਤੇਂ ਰਾਜ ਕਰੇਂਗੀ)॥

ਮੂਲ–ਪਾਂਚ ਸੈ ਪੁਨਿ ਭੋਗ ਹੋਇ, ਸੌਰਜ ਕੇਰਾ ਮਾਂਚ॥

ਅਰਥ–ਇਸ ਨੰਦ ਰਾਜੇ ਕਾ ਰਾਜ ਅਤੇ ਇਸ ਦੀ ਪੰਜ ਪੁਸ਼ਤੋਂ ਕਾ ਰਾਜ ੫੦੦ ਸਾਲ ਤਕ ਰਹੇਗਾ॥ ਇਸ ਦੇ ਉਪ੍ਰੰਤ ਸੌਰੀਆ ਖ਼ਾਨਦਾਨ ਕਾ ਰਾਜ ਹੋਗਾ॥

ਮੂਲ–ਪਾਂਚ ਸੌ ਪੁਨਿ ਸੌਰਜੀ, ਮੌਰਜ ਸਾਢੇ ਤੀਨ॥

ਅਰਥ–੫੦੦ ਸਾਲ ਤਕ ਸੌਰੀਆ ਖ਼ਾਨਦਾਨ ਕਾ ਰਾਜ ਹੋਗਾ ਅਰ ਮੌਰੀਆ ਖ਼ਾਨਦਾਨ (ਚੰਦਰ ਗੁਪਤ) ਕਾ ਰਾਜ ੩੫੦ ਸਾਲ ਰਹੇਗਾ॥

ਮੂਲ–ਕ੍ਰੂਰ ਸਾਤ ਸੌ, ਮੁਗਲ ਸਤ, ਹੋਇ ਪਠਾਣਾ ਮੀਨ॥੧੨॥

ਅਰਥ—ਤੋਰੀਆ ਖ਼ਾਨਦਾਨ (ਜਿਸ ਮੇਂ ਮਹਿਮੂਦ ਗ਼ਜ਼ਨਵੀ, ਗ਼ੁਲਾਮੋਂ ਕਾ ਖ਼ਾਨਦਾਨ, ਖਿਲਜ਼ੀ, ਤੁਗ਼ਲਕ, ਸਾਦਾਤ, ਲੋਧੀ ਆਦਿਕ ਹੋਂਗੇ) ॥ ਯਿਹ ਲੰਬੇ ਅਰ ਬਹੁਤ ਖ਼ਾਨਦਾਨ ੭੦੦ ਸਾਲ ਤਕ ਰਾਜ ਕਰੇਂਗੇ ॥ ਇਸ ਕੇ ਉਪ੍ਰੰਤ ਪਠਾਨੋਂ ਅਰ ਮੁਗ਼ਲੋਂ ਕੀ ਬਾਰੀ ਆਵੇਗੀ ॥ ਇਨ ਕਾ ਆਪਸ ਮੇਂ ਲੜਾਈ ਝਗੜੇ ਮੇਂ ਮਲਾਪ ਅਰ ਅਲੈਦਗੀ ਹੋਗੀ ॥ ਗੋਯਾ ਤੋਰੀਆ ਖ਼ਾਨਦਾਨ ਕੇ ਕੁਲ ਬਾਦਸ਼ਾਹ ੭੦੦ ਸਾਲ ਤਕ ਰਾਜ ਕਰੇਂਗੇ ॥

ਮੂਲ—ਪਉਣੇ ਬੇਦ ਪਰ ਨਾਸ ਕਰ,
ਫਿਰ ਹੋਇ ਮੁਗਲਨ ਰਾਜ ॥

ਅਰਥ—੩੦੦ ਸਾਲ ਪਠਾਨੋਂ ਕਾ ਰਾਜ ਹੋਗਾ ਅਤੇ ਫੇਰ ਮੁਗ਼ਲੀਆ ਖ਼ਾਨਦਾਨ ਕਾ ਰਾਜ ਹੋਗਾ ॥

ਮੂਲ—ਪਉਣੇ ਛਿਆ ਸੌ ਭੋਗਤੇ, ਹੋਨ ਤੋਰਕੀ ਖਾਜ ॥

ਅਰਥ—੫੭੫ ਸਾਲ ਮੁਗ਼ਲੀਆ ਖ਼ਾਨਦਾਨ ਕਾ ਰਾਜ ਹੋਗਾ, ਫਿਰ ਯਿਹ ਮਾਤਾ ਕਾ ਮਾਲ ਹੋਗਾ(ਰਾਜ ਨਾਸ਼ ਹੋਗਾ)॥

ਨੋਟ—ਮੁਗ਼ਲੀਆ ਖ਼ਾਨਦਾਨ ਕਾ ਰਾਜ ਸਿਰਫ਼ ੩੩੧ ਸਾਲ ਰਹਾ ਹੈ ॥

ਅਬੂ ਜ਼ਫ਼ਰ ਬਹਾਦਰ ਬਾਦਸ਼ਾਹ ਰੰਗੂਨ ਜਲਾਵਤਨ ਕੀਆ ਗਿਆ = ੧੮੫੭ ਈਸਵੀ

ਬਾਬਰ ਬਾਦਸ਼ਾਹ ਤਖ਼ਤ ਪਰ ਬੈਠਾ = ੧੫੨੬ ਈ:

ਮੁਗ਼ਲੀਆ ਖ਼ਾਨਦਾਨ ਕਾ
ਕੁਲ ਰਾਜ = ੧੫੨੬ ਤੋਂ ੧੮੫੭ ਤਕ ੩੩੧ ਸਾਲ

ਪ੍ਰੰਤੂ ਇਨ ਕਾ ਬਕਾਇਆ ਰਾਜ ਇਨਕੋ ਫਿਰ ਦੀਆ ਜਾਵੇਗਾ ਅਰ ਦੋਬਾਰਾ ਇਨਕਾ ਰਾਜ ਹੋਗਾ (ਬਮੂਜਬ ਕਥਨ ਸ੍ਰੀ ਬਿਆਸ ਜੀ)॥

ਦੇਖੋ ਅਗਲੀਆਂ ਪੰਗਤੀਆਂ ॥

ਮੂਲ—ਤਿਸ ਚਾਰ ਹਜ਼ਾਰ ਪੱਚੀ ਵਰਸ ਬੀਤੇ, ਉਪਜੇ ਰੰਗ ॥
ਮਹੀ ਮੁਗਲ ਫਿਰ ਉਦੇ ਹੋਇ,ਪਾਚ ਸਉ ਸੁਖ ਸੰਗ ॥

ਅਰਥ—ਸਤਿਜੁਗ ਕੇ ਜ਼ਮਾਨੇ ਕੇ ਬਾਅਦ ਫਿਰ ਇਨਕੀ ਬਾਰੀ ਆਵੇਗੀ, ਧਰਤੀ ਪਰ ਮੁਗ਼ਲ ਫਿਰ ਪ੍ਰਗਟ ਹੋਂਗੇ ਅਰ ੫੦੦ ਸਾਲ ਤਕ ਸੁਖ ਕੇ ਸਾਥ ਰਾਜ ਕਰੇਂਗੇ ॥

ਹੇਠਲਾ ਨਕਸ਼ਾ ਦੇਖੀਏ ॥

| | | | |
|---|---|---|---|
| ੧੦੦੦ | ਸਾਲ | ਤਕ | ਮਾਘਧ ਖ਼ਾਨਦਾਨ ਕਾ ਰਾਜ ॥ |
| ੫੦੦ | ,, | ,, | ਮੰਤ੍ਰ ਕਾ ਰਾਜ (ਜੋ ਮਾਘਧ ਖ਼ਾਨਦਾਨ ਕੇ ਆਖ਼ਰੀ ਰਾਜੇ ਕੋ ਮਾਰ ਕੇ ਤਖ਼ਤ ਪਰ ਬੈਠੇਗਾ ॥ |
| ੫੦੦ | ਸਾਲ | ਤਕ | ਨੰਦ ਰਾਜਾ ਅਰ ਉਸਕੀ ਪਾਂਚ ਪੁਸ਼ਤੋਂ ਕਾ ਰਾਜ ॥ |
| ੫੦੦ | ,, | ,, | ਸੌਰਜੀ ਖ਼ਾਨਦਾਨ ਕਾ ਰਾਜ ॥ |
| ੩੫੦ | ,, | ,, | ਮੌਰਜੀ (ਮੌਰੀਆ)ਖ਼ਾਨਦਾਨ ਕਾ ਰਾਜ॥ |
| ੭੦੦ | ,, | ,, | ਤੌਰੀਆ (ਖ਼ਾਨਦਾਨੇ ਗ਼ੁਲਾਮਾਂ, ਆਦਿਕ ਕਾ ਰਾਜ) ॥ |
| ੩੦੦ | ਸਾਲ | ਤਕ | ਪਠਾਨੋਂ ਕਾ ਰਾਜ (ਸ਼ੇਰ ਸ਼ਾਹ ਸੂਰੀ ਆਦਿਕ)। |

੫੭੫ ਸਾਲ ਤਕ ਮੁਗ਼ਲੋਂ ਕਾ ਰਾਜ ॥
੪੪੨੫ ,, ,, ਕੁਲ ਰਾਜ ॥

ਇਹ ਉਪਰਲਾ ਐਸਾ ਕਥਨ ਸ੍ਰੀ ਬਿਆਸ ਜੀ ਦਾ ਹੈ॥

ਨੋਟ—ਹੁਣ ਮਹਾਰਾਜ ਜੀ ਅਪਣਾ ਅਨੁਭਵ ਦਸਦੇ ਹਨ :-

ਮੂਲ—ਊਠਾ ਭੁਜੰਗੀ, ਮੂਲ ਸਿਉ, ਕਾਲੀ ਹੋਇ ਕ੍ਰਿਪਾਲ ॥

ਅਰਥ—ਊਠਾ = ਪ੍ਰਗਟ ਹੋਇਆ
ਭੁਜੰਗੀ = ਖ਼ਾਲਸਾ
ਮੂਲ ਸਿਉ = ਤਪੀ ਕੇ ਆਸਨ ਸ
ਕਾਲੀ ਹੋਇ ਕ੍ਰਿਪਾਲ = ਜਦ ਸ਼ਕਤੀ ਪ੍ਰਸੰਨ ਹੋ
ਗਈ ਸੀ

ਤਪੀ ਕੇ ਆਸਨ ਸੇ ਜੋ ਵਿਯਕਤੀ ਪ੍ਰਗਟ ਹੂਈ ਸੀ ਅਰ ਜਿਸਨੇ ਦੈਂਤੋਂ ਸੇ ਯੁਧ ਕਰਕੇ ਕਾਲੀ ਕੀ ਮਦਦ ਕੀ ਥੀ, ਉਸ ਕੋ ਸ਼ਕਤੀ ਨੇ ਪ੍ਰਸੰਨ ਹੋ ਕੇ ਵਰ ਦੀਆ ਥਾ ਕਿ ਕਲਜੁਗ ਕੇ ਪਹਿਲੇ ਪਹਿਰੇ ਮੇਂ ਆਪ ਖ਼ਾਲਸਾ ਪੰਥ ਰਚੇਂਗੇ ਅਤੇ ਇਹ ਸਾਰੇ ਮੇਰੇ ਗਣ ਤੁਹਾਡੀ ਖ਼ਾਲਸਾ ਫ਼ੌਜ ਹੋਵੇਗੀ ਅਰ ਮੈਂ ਤੁਹਾਡੀ ਮਦਦ ਲਈ ਆਪ ਕੀ ਬੁਲਾਈ ਹਾਜ਼ਰ ਹੋਵਾਂਗੀ ਜਦੋਂ ਆਪ ਤੁਰਕਾਂ ਨਾਲ ਜੁਧ ਕਰੋਗੇ (ਮਹਾਰਾਜ ਜੀ ਨੇ ਉਸ ਨੂੰ ਮੁੜ ਏਥੇ ਦੁਹਰਾਇਆ ਹੈ ॥

ਦੇਖੋ ਸਾਖੀ ਨੰਬਰ ੧੩) ॥

ਮੂਲ—ਤੁਰਕ ਮੁਹੰਮਦ, ਤੁਰਕ ਘਰ,
ਦਿਨ ਦਿਨ ਮਾਰੇ ਸਾਲ ॥ ੧੫ ॥

ਅਰਥ—ਹਜ਼ਰਤ ਮੁਹੰਮਦ ਸਾਹਿਬ ਕੀ ਉਮਤ ਤੁਰਕੋਂ ਅਰ ਤੁਰਕ ਬਾਦਸ਼ਾਹੋਂ ਕੇ ਸਾਥ ਹਰ ਆਏ ਦਿਨ ਜਦ ਲੜਾਈ ਸ਼ੁਰੂ ਹੋਗੀ ॥

ਨੋਟ—ਪਿਛਲੇ ਕਥਨ ਅਨੁਸਾਰ ਖ਼ਾਲਸਾ ਸਜਾਇਆ ਗਿਆ ਅਤੇ ਔਰੰਗਜ਼ੇਬ ਨਾਲ ਲੜਾਈ ਹੋਈ ॥

ਮੂਲ—ਗੰਗਾ ਜਾਂ ਲਗ, ਧਰਨ ਪੁਰ, ਤਾਂ ਲਗ ਤੁਰਕਨ ਬੀਜ ॥
ਇਹੀ ਸਾਲ ਮੈਂ ਮੌਨ ਨ੍ਰਿਪ, ਭੋਗੇ ਰਾਜ ਰਵੀਜੁ ॥੧੬॥

ਅਰਥ—ਗੰਗਾ = ਤਿੰਨ ਹਨ (ਪੰਦਰਵੀਂ ਸਾਖੀ ਵਿਚ ਇਸ ਦਾ ਨਿਰਣਾ ਕੀਤਾ ਗਿਆ ਹੈ) ਏਥੇ ਗਿਣਤੀ ਤਿੰਨਾਂ ਦੀ ਲੀਤੀ ਜਾਵੇਗੀ ॥

ਧਰਨ = ਧਰਤੀ (ਇਕ ਦੀ ਗਿਣਤੀ ਆਵੇਗੀ, ਧਰਤੀ ਇਕ ਹੈ ਭਾਵੇਂ ਇਸ ਦੇ ਹਿਸੇ ਕਈ ਹਨ)

ਤੇਹਰਵੀਂ ਸਦੀ ਤਕ ਮੁਸਲਮਾਨਾਂ ਦੀ ਹਕੂਮਤ ਦਾ ਡੰਕਾ ਵਜੇਗਾ (੧੩੦੦ ਹਿਜਰੀ, ਮੁਸਲਮਾਨੀ ਸੰਮਤ ਹੈ, ਜਿਸ ਮੁਸਲਮਾਨੀ ਸੰਮਤ ਦਾ ਇਹ ੧੩੭੭ ਸਾਲ ਗੁਜਰ ਰਿਹਾ ਹੈ) ॥ ਜਦ ਮੁਸਲਮਾਨੀ ਹਕੂਮਤ ਦਾ ਚਰਾਗ ਗੁਲ ਹੋਇਆ, ਏਸੇ ਸਾਲ ਵਿਚ ਮੌਨ ਰਾਜੇ (ਫ਼ਰੰਗੀ) ਬਾਦਸ਼ਾਹੀ ਕਰਦੇ ਹੋਣਗੇ ॥

ਪ੍ਰਮਾਨ—ਤੇਹਰਵੀਂ ਸਦੀ ਨਵੇੜ ਕੇ ਗੁਰ ਫਤਹ ਬੁਲਾਵੈਂ ॥

ਅਰਥਾਤ—ਜਦ ਮੁਸਲਮਾਨੋਂ ਕੀ ਤੇਹਰਵੀਂ ਸਦੀ ਗੁਜਰ ਜਾਵੇਗੀ, ਤਬ ਮਹਾਰਾਜ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਮੁਸਲਮਾਨੋਂ ਕੇ ਰਾਜ ਕੋ ਫਤਹ ਬੁਲਾਵੇਂਗੇ ਅਰਥਾਤ ਉਨ ਕਾ ਰਾਜ ਖ਼ਤਮ ਹੋਗਾ ॥ ਰਾਜ ਕੋ

ਅਲਵਿਦਾਹ ਕਹੇਂਗੇ, ਕਿ ਲੋ ਮੁਸਲਮਾਨੋਂ, ਆਪ ਕਾ ਰਾਜ ਸਮਾਪਤ ਹੂਆ ॥

ਨੋਟ(੧)–ਜਦ ਮਹਾਰਾਜ ਸ੍ਰੀ ਗੁਰੂ ਕਲਗੀਧਰ ਜੀ ਨੇ ਦੀਨੇ (ਕਾਂਗੜ) ਸੇ ਭਾਈ ਦਿਆ ਸਿੰਘ ਜੀ ਕੇ ਹਾਥ ਜ਼ਫ਼ਰ-ਨਾਮਾ ਦਖਣ ਵਿਚ ਔਰੰਗਜ਼ੇਬ ਨੂੰ ਭੇਜਿਆ ॥ ਤਦ ਬਾਦਸ਼ਾਹਿ ਇਸ ਨੂੰ ਦੇਖ ਕੇ ਆਖਣ ਲਗਾ ਕਿ ਇਹ ਹੁਕਮ ਨਾਮਾ ਹੈ ਕਿ ਫ਼ਾਰਖਤੀ ਦਾ ਪ੍ਰਵਾਨਾ ॥ ਮੈਨੂੰ ਐਉਂ ਪ੍ਰਤੀਤ ਹੁੰਦਾ ਹੈ ਕਿ ਇਹ ਫ਼ਾਰਖਤੀ ਬਾਦਿਸ਼ਾਹੀ ਤੋਂ ਹਥ ਧੋਨਾ ਅਤੇ ਬੇਦਖ਼ਲ ਹੋਣਾ ਹੈ ॥

ਨੋਟ(੨)–ਬਲੀ ਨਿਹਮਤ ਉੱਲਾ ਜਾਨ ਕਾਸ਼ਮੀਰੀ ਨੇ ਜੋ ਪੇਸ਼ੀਨ ਗੋਈ ਅਜ ਤੋਂ ਕਈ ਸਾਲ ਪਹਿਲੋਂ ਫ਼ਾਰਸੀ ਜ਼ਬਾਨ ਵਿਚ ਕਵਿਤਾ ਵਿਚ ਕਹੀ ਹੈ, ਉਸ ਦੇ ਵਿਚ ਸਾਫ਼ ਲਿਖਿਆ ਹੈ ਕਿ ੧੩੯੦ ਹਿਜਰੀ ਵਿਚ ਮੁਸਲਮਾਨਾਂ ਦਾ ਤੇਜ ਪ੍ਰਤਾਪ ਜਾਂਦਾ ਰਹੇਗਾ ॥ ਤੁਰਕ ਕੌਮ ਰਹੇਗੀ ਪਰ ਤੇਜ ਦੇ ਬਿਨਾਂ, ਰੋਜ਼ੀ ਰੁਜ਼ਗਾਰ ਕਰਨਗੇ ਪਰ ਰਾਜ ਸਾਜ਼ ਤੋਂ ਹਥ ਧੋ ਬੈਠਣਗੇ ॥ ਹਿੰਦੂਆਂ ਦੇ ਵਿਚੋਂ ਇਕ ਲੰਬੇ ਵਾਲਾਂ ਵਾਲੀ ਕੌਮ ਦੇ ਹਥੋਂ ਇਨ੍ਹਾਂ ਦਾ ਖ਼ਾਤਮਾ ਹੋਏਗਾ ॥ ਹੁਣ ਇਸ ਵਿਚ ਕੁਲ ਚਾਰ ਸਾਲ ਹੀ ਬਾਕੀ ਹਨ ॥ ਮੁਸਲਮਾਨਾਂ ਦੇ ਪੱਖੀ ਅੰਗ੍ਰੇਜ਼ਾਂ ਦਾ ਭੀ ਅੰਤ ਹੋਏਗਾ ਅਤੇ ਇਹ ਅਪਣੀ ਮੌਤ ਆਪ ਮਰਨਗੇ ॥

"ਤੁਰਕ ਮੂਏ, ਮੁੰਡੀਆਂ ਗਏ, ਜਾਗਿਯੋ ਖ਼ਾਲਸਾ ਮੀਤ॥

(ਸੌ ਸਾਖੀ ਦੀ ਸਾਖੀ-੫੧)

ਮੂਲ—ਨੈਪਾਲੀ ਕਾ, ਰਾਜ, ਸੂਰ ਕਿਰਣ, ਕਾਟੇ ਗੁਰਿੰਡ ॥
ਮੋਨੀ, ਗੌਰਲ, ਮੇਲ ਕਰਿ, ਹੋਇਗਾ ਫਿਰ ਝੂੰਡ ॥੧੭॥

ਨੈ ਪਾਲੀ = ਨੌਂ ਕਾ ਹਿੰਦਸਾ ਲਗਾਉ ॥

ਰਾਜ = ਕਾਟੇ ਸੰਮਤ ਕਾ ਗੁਜ਼ਰਨਾ ॥

ਸੂਰ ਕਿਰਣ = ਸੂਰਜ ਦੀਆਂ ਕ੍ਰਿਣਾਂ ੧੦੦੦ ਗਿਣੀਆਂ ਗਈਆਂ ਹਨ ਭਾਵੇਂ ਹਜ਼ਾਰ ਤੋਂ ਅਨਗਿਣਤ ਵਧ ਜਾਣ: ਪਰ ਜੋਤਿਸ਼ ਵਾਲਿਆਂ ਨੇ ਇਨ੍ਹਾਂ ਦੀ ਗਿਣਤੀ ਇਕ ਹਜ਼ਾਰ ਹੀ ਲਈ ਹੈ ॥

ਗੁਰਿੰਡ = ਗੁਰੂ

ਅਰਥ—੧੯੦੦ ਸੰਮਤ ਜਦ ਹੋਗਾ, ਉਸ ਵਕਤ ਗੁਰੂ ਪ੍ਰਗਟ ਹੋਗਾ, ਉਨ੍ਹਾਂ ਦੀ ਨਸ਼ਾਨੀ ਇਹ ਹੋਗੀ ਕਿ ਫ਼ਰੰਗੀ ਤੇ ਗੋਰਿਆਂ ਦਾ ਰਾਜ ਹੋਗਾ ਅਤੇ ਉਨ੍ਹਾਂ ਦੀ ਫੌਜਾਂ ਦੇ ਝੂੰਡ ਦੇ ਝੂੰਡ ਏਥੇ ਫਿਰਨਗੇ (ਫ਼ਰੰਗੀ ਰਾਜ ਕਰਦੇ ਹੋਣਗੇ ॥

ਨੋਟ—ਸੰਤ ਮੋਹਨ ਸਿੰਘ ਜੀ ਨਾਮਧਾਰੀਏ ਅਤੇ ਨਾਮਧਾਰੀ ਪੰਥ ਦੇ ਖ਼ਾਲੂ ਮਹਾਰਾਜ ਜੀ ਇਸ ਤੁਕ ਦਾ ਅਰਥ ਇਯੋਂ ਕਰਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਬਦੇਸ਼ ਜਾਂਦੇ ਵਕਤ ਗਡੀ ਵਿਚ ਬੈਠੇ ਹੋਏ ਨੀਪਾਲ ਦੇਸ਼ ਦੇ ਕੋਲੋਂ ਦੀ ਲੰਘੇ ਸਨ ॥

ਸੂਰ ਕਿਰਣ ਦਾ ਅਰਥ ਉਹ ਸੂਰਜ ਬੰਸੀ ਖ਼ਾਨਦਾਨ ਦਾ ਕਰਦੇ ਹਨ ॥

ਮੂਲ—ਬਿਕ੍ਰਮ ਹਾਇਨ ਅਠ, ਦਸ, ਸਤ, ਬੀਤੇ ਜਬ, ਸਿਖ ॥

ਬਿਕ੍ਰਮ ਹਾਇਨ = ਬਿਕ੍ਰਮੀ ਸੰਮਤ

ਅਰਥ—੧੯੦੦ ਸੰਮਤ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ

ਪ੍ਰਗਟਨਾ ਲਿਖਾ ਹੈ ॥ ਇਸ ਵਿਚ ੮+੧੦+੭ = ੨੫ ਸਾਲ ਹੋਰ ਜਮਾਂ ਕਰੋ ॥

ਕੁਲ ਹੋਏ ੧੯੦੦+੨੫ = ੧੯੨੫ ॥

ਜਦ ੧੯੨੫ ਬਿਕ੍ਰਮੀ ਸੰਮਤ ਆਵੇਗਾ, ਤਦ ਇਹ ਗੁਰੂ ਸਿਖੀ ਪ੍ਰਗਟ ਕਰੇਗਾ ਜਿਹੜੀ ਕਿ ਸਾਡੇ ਮਗਰੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤਕ ਅਧੋਗਤੀ ਨੂੰ ਪ੍ਰਾਪਤ ਹੋਈ ॥ ਅੰਮ੍ਰਿਤ ਪ੍ਰਚਾਰ ਕਰਕੇ ਸਿਖੀ ਦਾ ਜੀਵਨ ਰੂਹਾਂ ਵਿਚ ਨਵੇਂ ਸਿਰੇ ਤੋਂ ਜਗਾਵੇਗਾ ॥ ਸਿਖੀ ਨੂੰ ਸੁਰਜੀਤ ਕਰੇਗਾ ॥

ਮੂਲ—ਦਸ਼ਾ, ਨਾਥ ਬੀਤੇ ਸੁਭਿਖ, ਅਸਟਾ, ਦਸ, ਦੁਰਭਿਖ॥

ਅਰਥ—੧੯੨੫ ਵਿਚ ਜਮਾ ਕਰੋ—(ਦਸ਼ਾ = ੧੦ ਨਾਥ = ੯) ੧੯ ਕੁਲ ਹੋਏ (੧੯੨੫+੧੯ = ੧੯੪੪)॥

ਏਸ ਸੰਮਤ ਤੀਕਰ ਸੁਕਾਲ ਰਹੇਗਾ ॥

ਏਸ ਦੇ ਪਿਛੋਂ ੮+੧੦ = ੧੮ ਸਾਲ ਹੋਰ ਗੁਜ਼ਰਨੇ ਤੇ ਕਾਲ ਪੈਣਾ ਸ਼ੁਰੂ ਹੋ ਜਾਇਗਾ (ਹਰਿ ਚੀਜ਼ ਮਹਿੰਗੀ ਹੋਣੀ ਸ਼ੁਰੂ ਹੋ ਜਾਵੇਗੀ ਅਰਥਾਤ ੧੯੪੪+੧੮ = ੧੯੬੨ ਸੰਮਤ ਤਕ ਹਰਿ ਚੀਜ਼ ਘਟਦੀ ਹੀ ਘਟਦੀ ਜਾਵੇਗੀ ॥

ਮੂਲ—ਤੇਜ ਮੌਨੀਆਂ ਸਾਤ ਪਰ, ਦੋ ਪਰ ਰੌਲ ਸਰੂਰ ॥

ਅਰਥ—ਪਿਛੇ ਸੰਮਤ ਹੋਏ ਸਨ ੧੯੬੨, ਇਸ ਵਿਚ ਸਤ ਵਰਹੇ ਹੋਰ ਜਮਾਂ ਕਰੋ ਕੁਲ ਹੋਏ ੧੯੬੯॥ ਫ਼ਰੰਗੀਆਂ ਦਾ ਤੇਜ ਪ੍ਰਤਾਪ ਏਥੋਂ ਤਕ ਰਹੇਗਾ ਅਤੇ ਮੁੜ ਇਸ ਤੋਂ ਪਿਛੇ ਦੋ ਵਰੇ ਹੋਰ (੧੯੭੧ ਸੰਮਤ)

ਤਕ ਰੌਲਾ ਝਗੜਾ ਪਵੇਗਾ ॥ ਅਮਨ ਚੈਨ ਦਾ ਤਖ਼ਤਾ ਡੋਲੇਗਾ ॥

ਮੂਲ–ਮਹਾਂ ਦੁਰਭਿਖ, ਹੋਏ ਨਾਮ ਨ੍ਰਿਪ,
ਭੂਲੇ ਫਰੰਗੀ ਦੂਰ ॥ ੧੯ ॥

ਅਰਥ–ਮਹਾਂ ਕਾਲ ਪੈਣਾ ਸ਼ੁਰੂ ਹੋਵੇਗਾ, ਰਾਜਿਆਂ ਦਾ ਨਾਸ਼ ਹੋਇਗਾ ਅਤੇ ਫ਼ਰੰਗੀ ਜੋ ਦੂਰ ਸੇ ਆਯਾ ਹੈ, ਭੁਲ ਭੁਲਈਆਂ ਵਿਚ ਪੈ ਜਾਵੇਗਾ ॥ ਇਸ ਦੀ ਸਮਝ ਕੰਮ ਨਹੀਂ ਕਰੇਗੀ ॥

ਨੋਟ–ਗੁਰੂ ਕਲਗੀਧਰ ਸਾਹਿਬ ਜੀ ਦਾ ਹੁਕਮ ਹੈ, ਕਿ ਅਸਾਂ ਕਿਸੇ ਦਾ ਬਕਾਇਆ ਨਹੀਂ ਰਖਣਾ ਅਗੇ ਔਰੰਗਜ਼ੇਬ ਦਾ ੪੦ ਵਰਹੇ ਪਹਿਲਾਂ ਰਾਜ ਖੋਹਿਆ ਸੀ, ਜਿਹੜਾ ਕਿ ਸਾਨੂੰ ਅਪਣਾ ਸਿਖ ਬਣਾ ਕੇ ਫੇਰ ਭੁਗਤਾਣਾ ਪਿਆ ॥ ਹੁਣ ਅਸੀਂ ਕਿਸੇ ਦਾ ਹਿਸਾਬ ਕਿਤਾਬ ਨਹੀਂ ਰਖਣਾ, ਸਗੋਂ ਕੁਝ ਸਾਲ ਉਤੇ ਦੇ ਦੇਣੇ ਹੈਣ ॥ ਅੰਗ੍ਰੇਜ਼ਾਂ ਨੇ ਸੰਮਤ ੧੯੭੧ ਵਿਚ ਜਾਣਾ ਸੀ, ਇਨ੍ਹਾਂ ਨੂੰ ੩੩ ਵਰ੍ਹੇ ਹੋਰ ਦਿਤੇ ਗਏ ਅਤੇ ਇਨ੍ਹਾਂ ਦਾ ਰਾਜ ੨੦੦੪ ਬਿਕ੍ਰਮੀ ਤਕ ਰਹਿਆ ॥ (ਅੰਗ੍ਰੇਜ਼ੀ ਸੰਨ ੧੯੪੭ ਸੀ)॥

ਮੂਲ–ਘਰ ਘਰ ਉਠੇ ਉਦੋਂਗ ਜਬ, ਉਨੀ ਸਉ ਕੇ ਸਾਲ ॥
ਮਾਰ ਗੁਰਿੰਡੀ ਕਰੈਂਗੇ ਤਬ ਖਾਲਸਾ ਚਾਲ ॥ ੨੦ ॥
ਉਦੋਂਗ = ਉਦ+ਅਘ (ਪਾਪ ਕਾ ਦੌਰ ਦੌਰਾ)

ਅਰਥ–੧੯੦੦ ਸਾਲ ਦਾ ਨਿਰਨਾ ਇਸ ਪੰਗਤੀ ਵਿਚ ਹੋ ਗਿਆ ਹੈ ॥ ਜਦ ਬਿਕ੍ਰਮੀ ਸੰਮਤ ੧੯੦੦ ਵਿਚ

ਪਾਪਾਂ ਦੀ ਪ੍ਰਗਟਤਾਈ ਵਧੇਗੀ, ਤਦ ਸਤਿਗੁਰੂ ਜੀ ਖ਼ਾਲਸੇ ਦੀ ਇਸ ਮਨਮੁਖਤਾਈ ਨੂੰ ਆਪਣੇ ਨਾਮ ਦੇ ਪ੍ਰਤਾਪ ਨਾਲ ਕਟ ਦੇਣਗੇ ਅਤੇ ਠਲ ਪਾਉਣਗੇ ॥

ਮੂਲ–ਉਦੇ ਸਿੰਘ ਤਨ, ਗੁਰੂ ਹਿਤ, ਜਗੇ ਦੀਪ ਸਮ ਦੀਪ ॥
ਈਸ, ਮੂਸ, ਹਿੰਦੂ,ਖਲਕ, ਪੀਸ ਦਿਖਾਵੈ ਦੀਪ ॥੨੧॥

ਅਰਥ–ਜਿਸ ਉਦੇ ਸਿੰਘ ਨੇ ਗੁਰੂ ਕੀ ਖ਼ਾਤਰ ਕੁਰਬਾਨੀ ਕੀ ਥੀ, ਵੁਹੀ ਪ੍ਰਗਟ ਹੋਗਾ

ਜਗੇ = ਪ੍ਰਗਟ ਹੋਣਾ

ਦੀਪ ਸਮ, ਦੀਪ = ਰੌਸ਼ਨ ਚਰਾਗ਼, ਤੇਜ ਪ੍ਰਤਾਪ ਵਾਲਾ

ਪ੍ਰਸ਼ਨ–ਉਸ ਦਾ ਕੰਮ ਕੀ ਹੋਵੇਗਾ ?

ਉਤਰ–ਈਸ = ਹਜ਼ਰਤ ਈਸੇ ਕੀ ਉਮਤ–ਅੰਗ੍ਰੇਜ਼

ਮੂਸ = ਹਜ਼ਰਤ ਮੂਸੇ ਕੀ ਉਮਤ–ਮੁਸਲਮਾਨ

ਹਿੰਦੂ ਖ਼ਲਕ = ਉਹ ਖ਼ਲਕਤ, ਜਿਹੜੀ ਚੋਰੀ, ਯਾਰੀ ਕਰਦੀ ਹੈ ॥ (ਅਜ ਕਲ ਇਨ੍ਹਾਂ ਦਾ ਨਾਮ ੪੨੦ ਹੈ, ਦਗ਼ੇਬਾਜ, ਧੋਖੇਬਾਜ, ਨਾਮ ਤੋਂ ਘੁਥੇ ਹੋਏ) ॥

ਇਹ ਉਦੇ ਸਿੰਘ ਨਾਮ ਦੀ ਰੋਸ਼ਨੀ ਵਾਲਾ ਫ਼ਰੰਗੀਆਂ, ਮੁਸਲਮਾਨਾਂ ਅਤੇ ਨਾਮ ਤੋਂ ਬੇਮੁਖ ਹਿੰਦੂ ਜਨਤਾ ਨੂੰ ਅਤੇ ਮਨਮੁਖ ਖਲਕਤ ਨੂੰ ਆਟੇ ਵਾਂਗਰ ਪੀਹ ਦੇਵੇਗਾ॥ ਐਸੀ ਚੱਕੀ ਚਲੇਗੀ ਕਿ ਦੋ ਪੁੜਾਂ ਵਿਚ ਆਕੇ ਦਾਣਿਆਂ ਵਾਂਗਰ ਪਿਸ ਜਾਣਗੇ ॥ ਪਰ ਇਕ ਬਚਾਓ ਦੀ ਸੂਰਤ ਭੀ ਹੈ ॥

"ਜੋ ਦਰ ਰਹੇ, ਸੋ ਉਬਰੇ; ਨਾਨਕ ਅਜਬ ਡਿਠ ॥"

ਜੋ ਚਰਨ ਸ਼ਰਨ ਔਣਗੇ,ਕਿਲੀ ਦੇ ਮੁਢ ਰਹਿਣਗੇ, ਉਹ ਪ੍ਰੀਸਣ ਤੋਂ ਬਚ ਜਾਣਗੇ ॥

"ਜਿਤੇ ਸ਼ਰਣ ਐਹੇਂ, ਤਿਤੇ ਰਾਖ ਲੈਹੇਂ" ॥

ਮੂਲ—ਘਰ ਘਰ ਉਜਰੇ,ਘਰ ਘਰ ਵਸੈ, ਘਰੁ ਘਰੁ ਰੋਵੈ ਨਾਰ ॥
ਘਰ ਘਰ ਪੂਜਾ, ਘਰ ਘਰ ਮੰਡ,
ਘਰੁ ਘਰੁ ਹੋਇ ਮਰਸਾਰ ॥ ੨੨ ॥

ਅਰਥ—ਅਬਾਦ ਘਰ ਬਰਬਾਦ ਹੋਂਗੇ, ਘਰਾਂ ਘਰਾਂ ਵਿਚ ਸਿਆਪੇ ਪੈਣਗੇ ॥ ਜੋ ਘਰ ਬੰਦਗੀ ਵਾਲਾ ਹੋਗਾ, ਵੁਹ ਸੁਖੀ ਹੋਗਾ ॥ ਬਾਕੀ ਤਮਾਮ ਘਰੋਂ ਮੇਂ ਤਬਾਹੀ ਹੋਗੀ ਅਤੇ ਸ਼ਮਸ਼ਾਨ ਭੂਮੀ ਕੇ ਸਮਾਨ ਹੋਂਗੇ ॥

ਮੂਲ—ਮਲੇਛ ਹੁਵੈਂ ਤਿਸਤੈ ਪਰੈ, ਤੀਨ ਸਉ ਬੀਤੇ ਬਰਖ ॥
ਸਾਗਰ ਹੀ, ਨਾਗਰ ਨਹੀਂ,
ਬਿਬੇ ਸਹੰਸਰ, ਚਰਖ ॥ ੨੩ ॥

ਚਰਖ = ਜ਼ਮਾਨੇ ਦਾ ਗੁਜ਼ਰਨਾ ॥

ਅਰਥ—ਇਸ ਉਦੇ ਸਿੰਘ ਸੇ ੩੦੦ ਸਾਲ ਕੇ ਅੰਦਰ ਅੰਦਰ ਸਭ ਮਲੇਛੋਂ ਕਾ ਨਾਸ਼ ਹੋਗਾ ਅਰਥਾਤ ਤੁਰਕੋਂ ਕਾ ਨਾਸ਼ ਹੋਗਾ ਅਰ ਉਨ ਕੀ ਹਕੂਮਤ ਕਾ ਕਤੈਈ ਖ਼ਾਤਮਾ ਹੋ ਜਾਵੇਗਾ ॥ ੨੩੦੦ ਸਾਲ ਤਕ ਅਮਨ ਚੈਨ ਦਾ ਰਾਜ ਹੋਗਾ ॥ ਸ਼ਹਿਰੋਂ ਅਰ ਕਸਬਾ ਜਾਤ ਮੇਂ ਹੀ ਨਹੀਂ (ਖੁਸ਼ਕੀ ਪਰ ਹੀ ਨਹੀਂ) ਪਰੰਤੂ ਸਮੁੰਦਰੋਂ ਪਰ ਭੀ ॥

ਮੂਲ-ਮਹਾਂ ਮਲੇਛ, ਫਿਰ ਹੁਵੈ, ਸਭੀ ਮਲੇਛ ਬਿਹਾਰ ॥
ਜੋਇ,ਜੋਰ ਕੀ,ਰਾਜ ਬਲ,ਬੀਤੇ ਕਲ,ਆਇ ਸਾਰ॥੨੪॥

ਅਰਥ—ਕਲਜੁਗ ਵਿਚ ਸਤਿਜੁਗ ਦੀ ਲੜੀ ਲਗਨ ਅਰ ਸਤਿਜੁਗ ਦਾ ਸਮਾਂ ਗੁਜਰਨ ਦੇ ਉਪਰੰਤ ਫਿਰ ਮਹਾਂ ਮਲੇਛ ਦਾ ਰਾਜ ਹੋਵੇਗਾ, ਜੋ ਰਾਜ ਕੇ ਬਲ ਸੇ ਔਰਤੋਂ ਪਰ ਜ਼ੁਲਮ ਕਰੇਂਗੇ ॥ ਕਲਜੁਗ ਗੁਜਰ ਜਾਵੇਗਾ, ਫਿਰ ਸ੍ਰੇਸ਼ਟ ਜੁਗ ਆਵੇਗਾ (ਸਤਿਜੁਗ ਦਾ ਅਰੰਭ ਹੋਵੇਗਾ) ॥

ਮੂਲ—ਸਹੰਸ ਅਠੱਤੀ ਕਲੂ ਗਤਿ, ਹਰਿ ਕਲਕੀ ਅਵਤਾਰ ॥
ਤਾਂ ਦਿਨ, ਹਮ ਭੀ ਆਵਸੀ,
ਹੁਇ ਅਸਵ ਅਸਵਾਰ ॥ ੨੫ ॥

ਅਰਥ—ਜਦ ਕਲਜੁਗ ਦਾ ਅੰਤ ਹੋਣ ਤੇ ਆਵੇਗਾ, ਉਸ ਤੋਂ ੩੮ ਹਜ਼ਾਰ ਸਾਲ ਪਹਿਲੋਂ ਕਲਕੀ ਅਵਤਾਰ (ਵਿਸ਼ਨ ਸਰੂਪ) ਪ੍ਰਗਟ ਹੋਗਾ ॥ ਗੁਰੂ ਕਲਗੀਧਰ ਜੀ ਫਰਮਾਤੇ ਹੈਂ, ਕਿ ਉਸ ਸਮੇਂ ਘੋੜੇ ਤੇ ਸਵਾਰ ਹੋਇਕੇ 'ਅਸੀਂ ਭੀ ਆਵਾਂਗੇ ॥

ਮੂਲ—ਮਰਣਾ ਮਰਣਾ, ਮਾਰ ਮਾਰ,
ਗਲਣਾ ਹਾਲ ਗਲ ਸੀਤ ॥
ਸਰਬ ਖ਼ਾਲਸਾ, ਤਿਆਗ ਤਨ,
ਤਾਂ ਲਗ, ਸ਼ਹੀਦਨ ਰੀਤ ॥ ੨੬ ॥

ਅਰਥ—ਜੋ ਨਫ਼ਸ ਪ੍ਰਸਤੀ ਅਰ ਅਹੰਕਾਰ ਮੇਂ ਮਾਰ ਮਾਰ ਅਰ ਜਬਰੋ ਸਿਤਮ ਕਰਤੇ ਥੇ, ਉਨ੍ਹੋਂ ਨੇ ਆਖ਼ਰ ਪਰ ਮਰਣਾ ਹੀ ਮਰਣਾ ਹੈ ॥ ਐਸੇ ਮਨੁਸ਼ ਗਲੇ ਤਕ ਡੂਬ ਗਏ ਅਰ ਉਨ ਕਾ ਨਾਮੋ ਨਿਸ਼ਾਨ ਨ ਰਹਾ ॥

ਸਰਬ ਖ਼ਾਲਸਾ ਭੀ ਤਨ ਕੋ ਤਿਆਗੇਗਾ ॥ ਪਰੰਤੂ

ਉਨ ਕੀ ਹਸਤੀ, ਸ਼ਹੀਦੋਂ ਕੀ ਹਸਤੀ ਹੋਗੀ (ਰਹੇਗੀ)
ਅਰ ਵੁਹ ਗੁਰੂ ਕੇ ਧਾਮ ਮੇਂ ਜਾਵੇਂਗੇ ॥

ਮੂਲ—ਕਾਲ ਨਗਰ, ਨਿਹ ਕਲੰਕ ਅਬ,
ਫਿਰ ਜਾਵੈ, ਕਰ ਚੈਨ ॥
ਜਾਂ ਬਿਧ ਬੀਤੇ ਖ਼ਾਲਸਾ,
ਮਾਯਾ ਸੁਪਨਾ ਸੈਨ ॥ ੨੭ ॥

ਅਰਥ—ਅਮਨ ਕੋ ਕ਼ਾਇਮ ਕਰਕੇ ਨਿਹਕਲੰਕ ਵਾਪਸ ਹੋਗਾ ਅਤੇ ਅਪਣੇ ਅਸਲੀ ਸਰੂਪ ਮੇਂ ਲੀਨ ਹੋਗਾ ॥ ਖ਼ਾਲਸਾ ਜੀ, ਇਸ ਤਰਹ ਕਾ ਵਰਤਾਰਾ ਵਰਤੇਗਾ ॥ ਦੁਨੀਆਂ ਕਾ ਰਾਜ ਸੁਫ਼ਨੇ ਕੀ ਤਰਹ ਹੈ ॥

ਮੂਲ—ਰਾਮਦਾਸ ਕੁਲ, ਰਾਮ ਕੌਰ, ਗੁਰ ਉਚਰੀ ਕਹਿ ਚੁਪ ॥
ਕਹੰਤੇ ਲਗੀ ਸਮਾਧ ਪਦ,
ਲਈ ਮੁਕਤਿ ਰਸੁ ਗੁਪ ॥ ੨੮ ॥

ਅਰਥ—ਭਾਈ ਰਾਮ ਕੰਵਰ ਜੀ, ਜੋ ਰਾਮਦਾਸ ਕੇ ਬਾਬਾ ਬੁੱਢਾ ਜੀ ਕੀ ਕੁਲ ਸੇ ਹੈਂ ਗੁਰੂ ਜੀ ਕੀ ਸਭ ਬਾਤ ਬਿਆਨ ਕਰਕੇ ਚੁਪ ਹੋ ਰਹੇ ॥ ਅਤੇ ਕਹਤੇ ਹੀ ਗੁਰੂ ਮਹਾਰਾਜ ਜੀ ਕੇ ਚਰਨੋਂ ਕੇ ਸਾਥ ਸਮਾਧੀ ਮੇਂ ਲੀਨ ਹੋ ਗਏ, ਜਿਨ ਕੋ ਗੁਪਤ ਤੌਰ ਪਰ ਮੁਕਤ ਰਸ ਕੀ ਪ੍ਰਾਪਤੀ ਨਸੀਬ ਹੂਈ ॥

ਮੂਲ—ਪਢੈ ਸੁਨੈ ਕਲਿ ਵਰਤਾਰਾ, ਕਲਿਜੁਗ ਤਾਂਕਾ ਦਾਸ ॥
ਪਾਪ ਭਗੈ, ਭਗਤੀ ਜਗੈ, ਧੰਨ ਸਿਖ ਕੀ ਆਸ ॥

ਅਰਥ—ਜੋ ਕਲਜੁਗ ਕਾ ਬ੍ਰਿਤਾਂਤ ਪੜ੍ਹੇਗਾ ਯਾ ਸੁਣੇਗਾ, ਕਲਜੁਗ ਉਸ ਕਾ ਦਾਸ ਹੋਗਾ ॥ ਉਸ ਕਾ ਪਾਪ ਦੂਰ ਹੋਗਾ,

ਉਸ ਕੇ ਅੰਦਰ ਭਗਤੀ ਕਾ ਪ੍ਰਵੇਸ਼ ਹੋਗਾ ॥ ਸਿਖ ਐਸੀ ਖ਼ਾਹਿਸ਼ ਰਖਣੇ ਵਾਲਾ ਧਨ ਹੈ ॥

ਸਾਖੀ ਪੂਰੀ ਹੋਈ ॥੬੧॥ ਬੋਲੋ ਵਾਹਿਗੁਰੂ ਜੀ ॥

## ਖ਼ਾਨਦਾਨ ਮੋਰੀਆ ਦਾ ਸੰਖੇਪ ਬ੍ਰਿਤਾਂਤ –

੩੨੨ ਸਾਲ ਪਹਿਲੇ ਮਸੀਹ ਦੇ ਸੰਨ ਤੋਂ ਲੈ ਕੇ ੧੮੫ ਸਾਲ ਪਹਿਲੇ ਮਸੀਹ ਦੇ ਸੰਨ ਤਕ ਹਿੰਦੋਸਤਾਨ ਕੀ ਤਾਰੀਖ਼ ਮੇਂ ਮੋਰੀਆ ਖ਼ਾਨਦਾਨ ਸਭ ਤੋਂ ਪਹਿਲਾ ਖ਼ਾਨਦਾਨ ਹੈ, ਜਿਸ ਨੇ ਤਕਰੀਬਨ ਸਾਰੇ ਹਿੰਦੋਸਤਾਨ ਕੋ ਏਕ ਹਕੂਮਤ ਕੇ ਮਾਤਹਿਤ ਕਰਕੇ ਏਕ ਬੜੀ ਜ਼ਬਰਦਸਤ ਸਲਤਨਤ ਕਾਇਮ ਕੀ ॥ ਇਸ ਖ਼ਾਨਦਾਨ ਦਾ ਬਾਨੀ ਚੰਦਰਗੁਪਤ ਥਾ ॥ ਗ਼ਾਲਬ ਉਸ ਕੀ ਮਾਂ ਮੂਰਾ ਕੇ ਨਾਮ ਪਰ ਇਸ ਖ਼ਾਨਦਾਨ ਕਾ ਨਾਮ ਮੋਰੀਆ ਪਿਆ ॥

ਚੰਦਰ ਗੁਪਤ ਮੋਰੀਆ ਏਕ ਜ਼ਬਰਦਸਤ ਬਾਦਿਸ਼ਾਹ ਥਾ, ਪਰੰਤੂ ਇਸ ਕਾ ਪੋਤਾ ਅਸ਼ੋਕ ਇਸ ਖ਼ਾਨਦਾਨ ਕਾ ਸਭ ਸੇ ਬੜਾ ਬਾਦਿਸ਼ਾਹ ਮੰਨਿਆ ਜਾਂਦਾ ਹੈ ॥ ਇਸੀ ਬਾਦਿਸ਼ਾਹ ਨੇ ਹੀ ਬੁਧ ਮਤ ਦਾ ਬੜਾ ਪ੍ਰਚਾਰ ਕੀਤਾ ॥

## ਚੰਦਰਗੁਪਤ ਦੇ ਜ਼ਮਾਨੇ ਦੇ ਤਾਰੀਖ਼ੀ ਹਾਲਾਤ

(੧) ਮੈਗਸਥਨੀਜ਼ ਕੀ ਤਸਨੀਫ–ਯਿਹ ਚੰਦਰ ਗੁਪਤ ਕੇ ਦਰਬਾਰ ਮੇਂ ਏਕ ਯੂਨਾਨੀ ਸਫ਼ੀਰ ਥਾ ॥ ਇਸ ਨੇ

ਚੰਦਰ ਗੁਪਤ ਕੇ ਅਹਦੇ ਹਕੂਮਤ ਕੇ ਹਾਲਾਤ ਏਕ ਪੁਸਤਕ ਮੇਂ ਲਿਖੇ ਥੇ, ਵੁਹ ਕਿਤਾਬ ਇਨਡਿਕਾ ਤੋਂ ਗੁੰਮ ਹੋ ਚੁਕੀ ਹੈ, ਪ੍ਰੰਤੂ ਉਸ ਕੇ ਬਹੁਤ ਸੇ ਹਿੱਸੇ ਦੂਸਰੇ ਯੂਨਾਨੀ ਤਾਰੀਖ਼ਦਾਨੋਂ ਕੀ ਕਿਤਾਬੋਂ ਮੇਂ ਪਾਏ ਜਾਤੇ ਹੈਂ ॥

(੨) ਕੋਟਲੀਆ ਕਾ ਅਰਥ ਸ਼ਾਸਤਰ–ਚੰਦਰ ਗੁਪਤ ਦੇ ਵਜ਼ੀਰ ਕੌਟਲੀਆ ਨੇ, ਜਿਸ ਕਾ ਨਾਮ ਵਿਸ਼ਨੂੰ ਸੀਤ ਭੀ ਥਾ ਅਰ ਜਿਸੇ ਚਿਨਕ ਕਾ ਬੇਟਾ ਹੋਣੇ ਕੀ ਵਜਹ ਸੇ "ਚਾਨਕੀਆ" ਭੀ ਕਹਤੇ ਹੈਂ, ਹਕੂਮਤ ਕਰਨੇ ਕੇ ਤਰੀਕੋਂ ਪਰ ਏਕ ਕਿਤਾਬ "ਅਰਥ ਸ਼ਾਸ਼ਤ੍ਰ" ਨਾਮੀ ਲਿਖੀ ਹੈ ॥

(੩) ਮੁਦਰਾ ਰਾਕਸ਼ਸ–ਯਿਹ ਏਕ ਪੋਲੀਟੀਕਲ ਡਰਾਮਾ ਹੈ ਜੋ ਪਾਂਚਵੀਂ ਸਦੀ ਮੇਂ ਲਿਖਾ ਗਿਆ ਹੈ ॥ ਇਸ ਸੇ ਨੰਦ ਖ਼ਾਨਦਾਨ ਕੀ ਤਬਾਹੀ ਕਾ ਹਾਲ ਮਾਲੂਮ ਹੋਤਾ ਹੈ ॥

## ਚੰਦਰ ਗੁਪਤ ਮੋਰੀਆ

ਚੰਦਰ ਗੁਪਤ, ਮੋਰੀਆ ਖ਼ਾਨਦਾਨ ਕਾ ਬਾਨੀ ਥਾ ॥ ਏਕ ਖ਼ਿਆਲ ਯਿਹ ਭੀ ਹੈ ਕਿ ਵੁਹ ਮਘਧ (ਬਿਹਾਰ) ਕੇ ਨੰਦ ਖ਼ਾਨਦਾਨ ਕਾ ਏਕ ਸ਼ਹਿਜ਼ਾਦਾ ਥਾ ॥ ਪਰੰਤੂ ਉਸ ਕੀ ਮਾਂ "ਮੁਰਾ" ਕਿਸੀ ਨੀਚ ਜ਼ਾਤ ਕੀ ਔਰਤ ਥੀ ॥ ਨੰਦ ਖ਼ਾਨਦਾਨ ਕੇ ਆਖ਼ਰੀ ਬਾਦਿਸ਼ਾਹ ਕੇ ਵਕਤ ਚੰਦਰ ਗੁਪਤ ਏਕ ਆਹਲਾ

ਫ਼ੌਜੀ ਔਹਦੇ ਪਰ ਮਾਮੂਰ ਥਾ ॥ ਪ੍ਰੰਤੂ ਕਿਸੀ ਖ਼ਾਸ ਵਜਹ ਸੇ "ਨੰਦ" ਬਾਦਿਸ਼ਾਹ ਉਸ ਸੇ ਨਾਰਾਜ਼ ਹੋ ਗਿਆ ਅਰ ਉਸੇ ਭਾਗ ਕਰ ਜਾਨ ਬਚਾਨੀ ਪੜੀ ॥ ਚੰਦਰ ਗੁਪਤ ਮਘਧ (ਬਿਹਾਰ) ਕੀ ਰਾਜਧਾਨੀ ਕੋ ਛੋੜ ਕਰ ਪੰਜਾਬ ਆ ਗਿਆ ॥ ਕਹਾਵਤ ਹੈ, ਕਿ "ਟੈਕਸਲਾ" ਕੇ ਮੁਕਾਮ ਪਰ ਇਸ ਨੇ ਸਿਕੰਦਰ ਸੇ ਮੁਲਾਕਾਤ ਕੀ ਅਰ ਉਸੇ ਮਘਧ ਪਰ ਹਮਲਾ ਕਰਨੇ ਕੀ ਤਰਗੀਬ ਦੀ, ਪ੍ਰੰਤੂ ਸਕੰਦਰ ਭੀ ਕਿਸੀ ਸਬਬ ਸੇ ਉਸ ਸੇ ਨਾਰਾਜ ਹੋ ਗਿਆ ॥ ਯਿਹ ਦੇਖ ਕਰ ਚੰਦਰ ਗੁਪਤ ਵਹਾਂ ਸੇ ਭਾਗ ਗਿਆ ॥ ਸਕੰਦਰ ਬਾਦਿਸ਼ਾਹਿ ਕੀ ਵਾਪਸੀ ਅਰ ਮੌਤ ਕੇ ਬਾਹਦ ਚੰਦਰ ਗੁਪਤ ਕੋ ਅਪਣੀ ਤਾਕਤ ਬੜਹਾਨੇ ਕਾ ਬਹੁਤ ਅੱਛਾ ਸਮਾਂ ਮਿਲ ਗਿਆ ਅਰ ਉਸਨੇ "ਚਾਨਕੀਆ" ਨਾਮੀ ਪ੍ਰਧਾਨ ਮੰਤ੍ਰ (ਏਕ ਲਾਇਕ ਬ੍ਰਹਮਨ) ਕੀ ਸਹਾਇਤਾ ਸੇ ਏਕ ਜ਼ਬਰਦਸਤ ਫੌਜ ਇਕੱਠੀ ਕਰਕੇ ਕਈ ਮੈਦਾਨ ਮਾਰੇ ਅਰ ਅੰਤ ਨੂੰ ਮੁਲਕ ਦਾ ਬਾਦਿਸ਼ਾਹ ਬਣ ਗਿਆ ॥

ਫਤੂਹਾਤ-(੧) ਪੰਜਾਬ ਦੀ ਫ਼ਤਹ—ਸਕੰਦਰ ਬਾਦਿਸ਼ਾਹ ਕੀ ਵਾਪਸੀ ਅਰ ਮਰਣੇ ਦੇ ਪਿਛੋਂ ਪੰਜਾਬ ਮੇਂ ਯੂਨਾਨੀ ਹਕੂਮਤ ਕੇ ਖਿਲਾਫ਼ ਏਕ ਜ਼ਬਰਦਸਤ ਬਗ਼ਾਵਤ ਹੂਈ ॥ ਚੰਦਰ ਗੁਪਤ ਨੇ ਇਸ ਬਗ਼ਾਵਤ ਸੇ ਫ਼ਾਇਦਾ ਉਠਾਇਆ ਅਰ ਅਪਣੇ ਅਤਾਲੀਕ ਵਜ਼ੀਰ ਚਾਨਕੀਆ ਕੀ ਮਦਦ ਸੇ ਏਕ ਲਸ਼ਕਰ ਜੱਰਾਰ ਇਕੱਠਾ ਕਰਕੇ

ਪੰਜਾਬ ਮੇਂ ਮੁਕੀਮ ਯੂਨਾਨੀ ਫ਼ੌਜੋਂ ਕੋ ਸ਼ਕਸਤ ਦੀ ਅਰ ਪੰਜਾਬ ਪਰ ਕਬਜ਼ਾ ਕਰ ਲੀਆ ॥

(੨) ਮਘਧ (ਬਿਹਾਰ) ਪਰ ਚੜ੍ਹਾਈ–ਪੰਜਾਬ ਪਰ ਕਬਜ਼ਾ ਕਰ ਲੇਣੇ ਕੇ ਬਾਅਦ ਚੰਦਰਗੁਪਤ ਨੇ ਬਿਹਾਰ ਪਰ ਹਮਲਾ ਕੀਆ ਅਰ "ਨੰਦ" ਬਾਦਸ਼ਾਹ ਕੋ ਜੋ ਬੜਾ ਬਦਨਾਮ ਥਾ, ਤਖ਼ਤ ਸੇ ਉਤਾਰ ਕਰ ਖ਼ੁਦ ਬਾਦਸ਼ਾਹ ਬਣ ਗਿਆ ਅਰ "ਪਾਟਲੀ ਪੁਤ੍ਰ" ਕੋ ਅਪਣੀ ਰਾਜਧਾਨੀ ਬਣਾ ਕਰ ਹਕੂਮਤ ਕਰਨੇ ਲਗਾ ॥

## ਸੀਲੋਕਸ ਦਾ ਹਮਲਾ–ਮਸੀਹ ਸੰਨ ਤੋਂ ੩੦੫ ਸਾਲ ਪਹਿਲੋਂ

ਸੀਲੋਕਸ ਸਕੰਦਰ ਬਾਦਸ਼ਾਹ ਕਾ ਏਕ ਨਹਾਇਤ ਹੀ ਚੋਟੀ ਕਾ ਜਰਨੈਲ ਥਾ ਅਰ ਉਸ ਕੀ ਮੌਤ ਕੇ ਬਾਅਦ ਉਸ ਕੀ ਹਕੂਮਤ ਕੇ ਏਸ਼ਿਆਈ ਹਿੱਸੇ ਪਰ ਦਰਿਆਏ ਸਿੰਧ ਤਕ ਕਾਬਜ ਹੋ ਗਿਆ ਥਾ ॥ ਯੂਨਾਨੀ ਉਸੇ "ਨਕਾਟੂ" (ਫ਼ਾਤਿਹ) ਕਹਤੇ ਥੇ ॥ ਉਸ ਨੇ ਏਸੇ ਸਾਲ ਸਿੰਧ ਪਾਰ ਕਰਕੇ ਪੰਜਾਬ ਪਰ ਹਮਲਾ ਕੀਆ, ਪ੍ਰੰਤੂ ਚੰਦ੍ਰ ਗੁਪਤ ਨੇ ਉਸੇ ਸ਼ਕੱਸ਼ਤ ਦੀ ਅਰ ਆਪਸ ਮੇਂ ਸੁਲਾਹ ਹੋ ਗਈ ॥ ਸੀਲੋਕਸ ਨੇ ਅਪਣੀ ਲੜਕੀ ਕੀ ਸ਼ਾਦੀ ਚੰਦਰ ਗੁਪਤ ਸੇ ਕਰ ਦੀ ਅਰ ਮੌਜੂਦਾ ਬਲੋਚਿਸਤਾਨ ਅਰ ਅਫ਼ਗਾਨਿਸਤਾਨ ਕਾ ਇਲਾਕਾ ਭੀ ਉਸ ਕੋ ਦੇ ਦੀਆ ॥ ਚੰਦ੍ਰ ਗੁਪਤ ਨੇ ਉਸ ਕੇ ਬਦਲੇ ੫੦੦ ਹਾਥੀ ਉਸ ਕੀ ਭੇਂਟ ਕੀਏ ॥ ਸੀਲੋਕਸ ਨੇ ਏਕ ਯੂਨਾਨੀ "ਸਫ਼ੀਰ" ਮੈਗਾਸਥਨੀਜ਼

ਕੋ ਭੀ ਉਸ ਕੇ ਦਰਬਾਰ ਮੇਂ ਭੇਜਾ ॥ ਇਸ ਤਰਹ
ਚੰਦ੍ਰ ਗੁਪਤ ਕੀ ਸਲਤਨਤ ਬੰਗਾਲ ਸੇ ਲੇ ਕਰ
ਹਿੰਦੂਕੁਸ਼ ਤਕ ਅਰ ਹਮਾਲੀਆ ਸੇ ਨਰਬਦਾ ਤਕ
ਫ਼ੈਲ ਗਈ ॥ ਇਸ ਮੇਂ ਮੌਜੂਦਾ ਅਫ਼ਗਾਨਿਸਤਾਨ,
ਪੰਜਾਬ, ਯੂ. ਪੀ. ਬਿਹਾਰ (ਮਘਧ) ਬੰਗਾਲ ਅਰ
ਗੁਜਰਾਤ ਕਾਠੀਆਵਾੜ ਕੇ ਇਲਾਕੇ ਭੀ ਸ਼ਾਮਲ ਥੇ ॥

ਚੰਦ੍ਰ ਗੁਪਤ ਮੁਲਕੀ ਹਕੂਮਤ ਕਾ ਆਹਲਾ
ਅਫ਼ਸਰ ਥਾ ਅਰ ਪਾਟਲੀ ਪੁਤ੍ਰ ਉਸਕੀ ਰਾਜਧਾਨੀ
ਥੀ ॥ ਇਨਤਜ਼ਾਮੇ ਸਲਤਨਤ ਮੇਂ ਉਸੇ ਸਲਾਹ
ਮਸ਼ਵਰਾ ਦੇਣੇ ਕੇ ਲੀਏ ਵਜ਼ੀਰੋਂ ਕੀ ਏਕ ਕੌਂਸਲ
ਹੋਤੀ ਥੀ, ਜਿਸ ਮੇਂ ਸਭ ਸੇ ਬੜਾ "ਚਾਨਕੀਆ" ਥਾ ॥

ਪਾਟਲੀ ਪੁਤ੍ਰ–ਮਘਧ (ਬਿਹਾਰ) ਕੀ ਯਿਹ ਰਾਜਧਾਨੀ ਥੀ,
ਜੋ ਮੌਜੂਦਾ ਸ਼ਹਿਰ ਪਟਨਾ ਕੇ ਕਰੀਬ ਆਬਾਦ ਥਾ ॥
ਯਿਹ ਸ਼ਹਿਰ ਬੜਾ ਆਲੀਸ਼ਾਨ ਥਾ ਅਰ ਦਰਿਆਏ
ਗੰਗਾ ਅਰ ਸੋਨ ਕੇ ਮੁਕਾਮੇ ਇਤਸਾਲ ਪਰ (ਜਿਥੇ ਦੋ
ਦਰਿਆਇ ਮਿਲਦੇ ਨੇ) ਵਾਕਿਆ ਥਾ ॥ ਇਸਕੀ
ਲੰਬਾਈ ਨੌ ਮੀਲ ਅਰ ਚੌੜਾਈ ਕੋਈ ਡੇਢ ਮੀਲ
ਥੀ ॥ ਇਸ ਕੇ ਚਾਰੋਂ ਤਰਫ਼ ਲਕੜੀ ਕੀ ਏਕ ਮਜ਼ਬੂਤ
ਦੀਵਾਰ ਥੀ, ਜਿਸ ਮੇਂ ੬੪ ਦਰਵਾਜ਼ੇ ਅਰ ੫੭੦
ਬੁਰਜ ਥੇ ॥ ਸ਼ਹਿਰ ਦੇ ਗਿਰਦਾ ਗਿਰਦ ਏਕ ਚੌੜੀ
ਅਰ ਗਹਿਰੀ ਖਾਈ ਥੀ, ਜਿਸ ਮੇਂ ਦਰਿਆਇ ਸੋਨ
ਕਾ ਪਾਣੀ ਭਰਾ ਰਹਤਾ ਥਾ ॥ ਸ਼ਾਹੀ ਮਹੱਲ ਲਕੜੀ

ਕਾ ਬਣਾ ਹੂਆ ਥਾ, ਪ੍ਰੰਤੂ ਖ਼ੂਬਸੂਰਤੀ ਅਰ ਸ਼ਾਨੋ ਸ਼ੌਕਤ ਮੇਂ ਲਾਸਾਨੀ ਥਾ ॥

ਚੰਦ੍ਰ ਗੁਪਤ ਦੀ ਮੌਤ—੨੪ ਸਾਲ ਹਕੂਮਤ ਕਰਨੇ ਕੇ ਬਾਅਦ ਚੰਦ੍ਰ ਗੁਪਤ ਨੇ, ਜੋ ਗ਼ਾਲਬਨ ਜੈਨ ਮਤ ਦਾ ਪੈਰੋਕਾਰ ਥਾ, ਅਪਣੀ ਦੇਹ ਛੱਡੀ, ਯਾ ਤਖ਼ਤ ਤੋਂ ਦਸਤ ਬਰਦਾਰ ਹੋ ਗਿਆ ॥ ਇਸ ਕੀ ਮੌਤ ਕਾ ਕ਼ਿੱਸਾ ਇਸ ਪ੍ਰਕਾਰ ਲਿਖਿਆ ਹੈ, ਕਿ ਇਸ ਕੀ ਹਕੂਮਤ ਕੇ ਆਖ਼ਰੀ ਸਾਲੋਂ ਮੇਂ ਬੜਾ ਖ਼ੌਫ਼ਨਾਕ ਕਹਤ (ਕਾਲ) ਪੈ ਗਿਆ ॥ ਚੰਦ੍ਰ ਗੁਪਤ ਨੇ ਤਖ਼ਤ ਅਪਣੇ ਬੇਟੇ "ਬਿੰਦੂਸਾਰ" ਦੇ ਸਪੁਰਦ ਕੀਆ ਅਰ ਆਪ ਇਕ ਜੈਨੀ ਮਹਾਤਮਾ "ਭਦਰ ਬਾਹੂ" ਕੇ ਸਾਥ ਮੈਸੂਰ ਮ ਚਲਾ ਗਿਆ, ਜਹਾਂ ਉਸ ਨੇ ਜੈਨ ਮਤ ਕੇ ਅਸੂਲੋਂ ਕੇ ਮੁਤਾਬਿਕ ਫ਼ਾਕਾ ਕਸ਼ੀ ਸੇ ਜਾਨ ਦੇ ਦੀ ॥

ਚਾਨਕੀਆ—ਚਾਨਕੀਆ, ਚੰਦ੍ਰ ਗੁਪਤ ਮੋਰੀਆ ਕਾ ਅੰਤਾਲੀਕ ਅਰ ਪ੍ਰਧਾਨ ਮੰਤ੍ਰੀ ਥਾ ॥ ਵੂਹ ਟੈਕਸਿਲਾ ਕਾ ਏਕ ਬ੍ਰਾਹਮਣ ਥਾ ਅਰ ਏਕ ਉੱਚ ਦਰਜੇ ਕਾ ਸਿਆਸਤ-ਦਾਨ ਅਰ ਨਹਾਇਤ ਹੀ ਕਾਬਲ ਪੁਰਸ਼ ਥਾ ॥ ਉਸ ਚੰਦ੍ਰ ਗੁਪਤ ਕੀ ਨਹਾਇਤ ਵਫ਼ਾਦਾਰੀ ਸੇ ਖ਼ਿਦਮਤ ਕੀ ॥ ਇਸ ਕੇ ਦੋ ਔਰ ਨਾਮ "ਕੋਟਲੀਆ" ਅਰ "ਵਿਸ਼ਨੂੰ ਗੀਤ" ਭੀ ਥੇ ॥

ਨੰਦ ਰਾਜਾ ਨੇ ਏਕ ਵੇਰ ਇਸ ਕੀ ਬੇਇਜ਼ਤੀ ਕੀ ਥੀ ਅਰ ਚਾਨਕੀਆ ਨੇ ਇਸ ਬੇਇਜ਼ਤੀ ਕਾ ਬਦਲਾ

ਲੇਣੇ ਅਰ ਨੰਦ ਖ਼ਾਨਦਾਨ ਕਾ ਖ਼ਾਤਮਾ ਕਰਨੇ ਕੀ
ਕਸਮ ਖਾ ਰਖੀ ਥੀ॥ ਚੰਦਰ ਗੁਪਤ ਨੇ ਇਸ ਕੀ
ਮਦਦ ਸੇ ਪੰਜਾਬ ਫ਼ਤਹ ਕੀਆ ਅਰ ਫਿਰ ਮਗਧ
(ਬਿਹਾਰ) ਕੇ "ਨੰਦ" ਬਾਦਸ਼ਾਹ ਕੋ ਮਹਜੂਲ ਕਰਕੇ
ਤਖ਼ਤ ਹਾਸਲ ਕੀਆ ਥਾ॥

"ਚਾਨਕੀਆ" ਅਪਣੀ ਧੁਨ ਕਾ ਬੜਾ ਪੱਕਾ
ਅਰ ਉਸੇ ਸਾਜ਼ਿਸ਼ ਕਰਨੇ ਮੇਂ ਕਮਾਲ ਹਾਸਲ ਥਾ
ਅਗਰਚੇ ਉਸੇ ਐਸ਼ੋ ਇਸ਼ਰਤ ਕੇ ਤਮਾਮ ਸਾਮਾਨ
ਮਿਲ ਸਕਤੇ ਥੇ, ਫਿਰ ਭੀ ਵੁਹ ਗ਼ਰੀਬਾਨਾ ਜ਼ੀਸਤ
ਬਤੀਤ ਕਰਤਾ ਥਾ, ਅਰ ਰਾਜਾ ਜੀ ਕੇ ਮਹੱਲ
ਪਾਸ ਏਕ ਮਿੱਟੀ ਕੀ ਝੋਂਪੜੀ ਮੇਂ ਰਹਾ ਕਰਤਾ ਥਾ
ਉਸਨੇ "ਇਲਮੇ ਸਿਆਸਤ" ਪਰ ਏਕ ਪੁਸਤਕ
ਲਿਖੀ ਹੈ, ਜਿਸ ਕਾ ਨਾਮ "ਅਰਥ ਸ਼ਾਸਤ੍ਰ" ਹੈ
ਸਚ ਤੋ ਯਿਹ ਹੈ, ਕਿ ਰਾਜਾ ਚੰਦ੍ਰ ਗੁਪਤ ਕੋ ਸ਼ਾਨਦਾਰ
ਕਾਮਯਾਬੀ ਏਕ ਹਦ ਤਕ "ਚਾਨਕੀਆ" ਕੀ ਵਜਹ
ਸੇ ਹੀ ਥੀ॥

ਮਹਾਰਾਜਾ ਅਸ਼ੋਕ ਚੰਦ੍ਰ ਗੁਪਤ ਕਾ ਪੋਤਾ
ਬਿੰਦੂਸਾਰ ਕਾ ਬੇਟਾ ਥਾ॥



# ਸਾਖੀ ਬਾਹਠਵੀਂ

॥ ਦੋਹਰਾ ॥

ਮੂਲ–ਇਕ ਬਾਰ ਸ੍ਰੀ ਗੁਰੂ ਜੀ, ਬੈਠੇ ਅਚੱਲ ਸਮਾਧ ॥
ਤਬੈ ਖਾਲਸਾ ਸੋ ਕਹਾ, ਕਲ ਮੈਂ, ਮਮ, ਦ੍ਰਿੜ ਬਾਂਧ ॥੧॥

ਅਰਥ–ਇਕ ਵੇਰੀ ਸ੍ਰੀ ਗੁਰੂ ਕਲਗੀਧਰ ਜੀ ਸਮਾਧੀ ਮੇਂ ਇਸਥਿਤ ਥੇ, ਜੋ ਕਿ ਅਚੱਲ ਸਮਾਧੀ ਥੀ ॥

ਸਵਾਲ–ਟਿਕੀ ਸਮਾਧੀ ਕਬ ਹੋਤੀ ਹੈ ॥

ਜਵਾਬ–ਜਬ ਮਨ ਕਾ ਕੋਈ ਫੁਰਨਾ, ਸੰਕਲਪ, ਵਿਕਲਪ ਨਹੀਂ ਰਹਤਾ "

ਤਬ ਮਹਾਰਾਜ ਜੀ ਨੇ ਖ਼ਾਲਸੇ ਜੀ ਕੋ ਕਹਾ, ਕਿ ਕਲਜੁਗ ਮੇਂ ਮੁਝ ਪਰ ਯਕੀਨ ਸੇ ਵਿਸ਼ਵਾਸ ਕਰੋ, ਮੁਝ ਪਰ ਪੂਰਾ ਯਕੀਨ ਲਾਉ, ਮੇਰੀ ਬਾਤ ਕੋ ਪੱਕਾ ਸਮਝੋ ॥

ਮੂਲ–ਜੁਗ ਜੁਗ ਮੈਂ ਅਵਤਰੈਂ, ਅਪਨੈ ਭਗਤਨ ਕਾਜ ॥
ਰਹਨੀ ਰਹੈ ਸੋ ਖਾਲਸਾ, ਸੋ ਮੇਰੋ ਸਿਰਤਾਜ ॥੨॥

ਅਰਥ–ਮੇਰਾ ਯਿਹ ਧਰਮ ਹੈ ਕਿ ਜੁਗ ਜੁਗ ਮੈਂ (ਹਰ ਏਕ ਜੁਗ) ਮੈਂ, ਹਮ ਅਪਨੇ ਭਗਤੋਂ ਕੀ ਸੇਵਾ ਕੇ ਲੀਏ ਹੀ ਅਵਤਾਰ ਧਾਰਤੇ ਹੈਂ ॥

"ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤ ਸੇਵਕ ਕੀ,
ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ ॥

੧॥ਰਹਾਉ॥ ਤਿਸੁ ਸੇਵਕ ਕੈ ਹਉ ਬਲਿਹਾਰੀ
ਜੋ ਅਪਨੇ ਪ੍ਰਭ ਭਾਵੈ॥
ਤਿਸ ਕੀ ਸੋਇ ਸੁਣੀ ਮਨੁ ਹਰਿਆ,
ਤਿਸੁ ਨਾਨਕ ਪਰਸਣਿ ਆਵੈ ॥"

ਜੋ ਮੇਰੀ ਧਾਰਨਾ ਮੇਂ ਰਹੇ, ਜੋ ਮੇਰੇ ਹੁਕਮ ਕਾ ਫਰਮਾਂਬਰਦਾਰ ਹੋ, ਜੋ ਮੇਰੀ ਆਗਿਆ ਕਾ ਪਾਲਨ ਕਰੇ, ਜੋ ਉਪਦੇਸ਼ ਮੈਂ ਨੇ ਕੀਆ ਹੈ, ਉਸ ਪਰ ਅਮਲ ਕਰੇ ਅਰ ਉਸ ਦਾਇਰੇ ਯਾ ਹਲਕੇ ਮੇਂ ਰਹੇ, ਜਹਾਂ ਮੈਂ ਨੇ ਖੜਾ ਕੀਆ ਹੈ, ਵੁਹੀ ਖਾਲਸਾ ਹੈ (ਲਾਗ ਲਪੇਟ ਸੇ ਮੁਬਰੱਾ = ਖ਼ਾਲਸ ਵਸਤੂ), ਨਾਪਾਕ ਸੇ ਪਾਕ ਪਵਿਤ੍ਰ ਹੈ ॥

ਸਵਾਲ—ਉਸ ਕਾ ਮੋਲ ਕਿਆ ਪੜੇਗਾ ?

ਜਵਾਬ—ਵੁਹ ਮੇਰਾ ਛਤ੍ਰ ਹੋਗਾ, ਉਸ ਕੋ ਮੈਂ ਸਿਰ ਅਰ ਆਂਖੋਂ ਪਰ ਬਠਾਊਂਗਾ ॥

ਮੂਲ—ਸਿਖਨ ਪੂਛਾ ਪ੍ਰੇਮ ਸੋਂ, ਰਹਨੀ ਕੋ ਬਰਤੰਤ ॥
ਕਿਸ ਕੋ ਦੇਨਾ, ਕਿਮ ਰਹੈ, ਕੈਸੇ ਵਰਤੇ ਸੰਤ ॥੩॥

ਅਰਥ—ਤਬ ਸਿਖੋਂ ਨੇ ਪ੍ਰੇਮ ਸੇ ਪੂਛਾ, ਕਿ ਰਹਿਣੀ ਕਾ ਬਰਤਾਂਤ ਕਹਿ ਸਮਝਾਵੇ ॥ ਕਿਨ ਚੀਜ਼ੋਂ ਕੋ ਤਿਆਗਨਾ ਹੈ (ਦੇਨਾ ਕਾ ਅਰਥ ਛੋੜ ਦੇਣਾ) ॥ ਕਿਨ ਚੀਜ਼ੋਂ ਮੇਂ ਰਹੇ (ਕਿਨ ਕਿਨ ਕੋ ਗ੍ਰਹਿਨ ਕਰੇ) ਅਪਣਾਵੇ, ਅਪਨਾ ਬਣਾਵੇ ॥ ਸੰਤ ਕੈਸੇ ਬਣੇ ਅਤੇ ਕਿਨ ਕਿਨ ਬਾਤੋਂ ਪਰ ਅਮਲ ਦਰਆਮਦ ਹੋ ॥

ਮੂਲ—(ਗੁਰੂ ਕਹੇ, ਸੁਣ ਖ਼ਾਲਸਾ) [(ਕੇਸ) (ਪਾਹੁਲੀ) (ਮੁਕਤਿ

(ਕੈ ਖੰਡਾ ਪਾਹੁਲ ਭਲੀ)(ਕੈ ਚਰਨਨ ਕੀ ਜੁਗਤਿ) ॥੪॥

ਅਰਥ—ਫ਼ਰਮਾਨ ਕੀਆ, ਖ਼ਾਲਸਾ ਜੀ, ਸੁਣੀਏ ਕਿ ਪਹਿਲੇ ਕੇਸਾ ਧਾਰੀ ਹੋ, ਫਿਰ ਪਾਹੁਲ ਲੇ ॥ ਵੁਹ ਮੁਕਤ ਕੋ ਪ੍ਰਾਪਤ ਹੋਗਾ ॥ ਯਾ ਤੋ ਖੰਡੇ ਕਾ ਅੰਮ੍ਰਿਤ ਪਾਨ ਕਰੇ ਔਰ ਯਾ ਚਰਨੋਂ ਕੀ ਪਾਹੁਲ ਲੇਵੇ ਜੈਸੇ ਨੌ ਗੁਰੂਓਂ ਸੇ ਰਵਾਜ ਚਲਾ ਆ ਰਹਾ ਹੈ॥

ਮੂਲ—(ਧਰੈ ਕੇਸ ਪਾਹੁਲ ਬਿਨਾ) (ਭੇਖੀ ਮੂੜਾ ਸਿਖ) ॥
ਮੇਰਾ ਦਰਸ਼ਨ ਨਾਹਿ ਤਿਸ, ਪਾਪੀ ਤਿਆਗੇ ਭਿਖ ॥੫॥

ਅਰਥ—ਪਾਹੁਲ ਕੇ ਬਗ਼ੈਰ ਜੋ ਕੇਸ਼ ਧਾਰਨੇ ਹੈਂ, ਵੁਹ ਮੂੜ ਮਤੀ ਸਿਖ ਹੈ ਅਰ ਲੋਗੋਂ ਕਾ ਦਿਖਲਾਵਾ ਹੈ ॥ ਮੇਰਾ ਦਰਸ਼ਨ ਉਸ ਕੋ ਨਹੀਂ ਹੋਗਾ ॥ ਉਸ ਪਾਪੀ ਕੋ ਚਾਹੀਏ ਕਿ ਐਸੇ ਭੇਖ ਕਾ ਤਿਆਗ ਕਰੇ ॥

ਮੂਲ—(ਇਕ ਮਜ਼ਬ ਰਹਨਾ ਭਲਾ) (ਦੋ ਮੈਂ ਰਹੈ ਨਾ ਕੋਇ) ॥
(ਮੇਰਾ ਸਿਖ ਅਖਾਇਕੈ) (ਭਰਮੈਂ ਪਾਪੀ ਸੋਇ) ॥੬॥

ਅਰਥ—ਇਕ ਮਜ਼ਹਬ ਮੇਂ ਰਹਿਨਾ ਅਛਾ ਹੈ, ਦੋ ਮੇਂ ਰਹਿਨਾ ਅਛਾ ਨਹੀਂ ॥ ਮੇਰਾ ਸਿਖ ਹੋ ਕਰ ਜੋ ਦੂਸਰੀ ਜਗਾਹ ਜਾਤਾ ਹੈ (ਅਕਾਲ ਪੁਰਖ ਸੇ ਬੇਮੁਖ ਹੋਤਾ) ਹੈ, ਵੁਹ ਪਾਪੀ ਹੈ ॥

ਮੂਲ—[(ਤੀਨ ਪ੍ਰਕਾਰ)(ਮਮ ਸਿਖ) ਕੇ] [ਸਹਜੀ,ਚਰਨੀ,ਖੰਡ]
(ਜਾਂਤੇ ਕੇਸੀ ਹੋਇ ਸਿਖ) (ਤੀਨੋਂ ਕਹੇ) (ਬਿਹੰਡ) ॥੭॥

ਅਰਥ—ਤੀਨ ਪ੍ਰਕਾਰ ਕੇ ਮੇਰੇ ਸਿਖ ਹੈਂ (੧) ਸਹਜ ਧਾਰੀ (੨) ਚਰਨ ਪਾਹੁਲ ਵਾਲੇ (੩) ਖੰਡੇ ਕੇ ਅੰਮ੍ਰਿਤ ਵਾਲੇ ॥ ਇਸ ਲੀਏ ਯਿਹ ਜ਼ਰੂਰੀ ਹੈ ਕਿ ਪਹਿਲੇ ਕੇਸ

ਧਾਰੀ ਹੋ ਅਰ ਬਾਹਦ ਮੇਂ ਅੰਮ੍ਰਿਤ ਪਾਨ ਕਰੇ ਅਰ ਬਾਕੀ ਤਮਾਮ ਬਾਤੋਂ ਕਾ ਨਾਸ਼ ਕਰੇ ॥ ਤੀਨ ਸੰਗਿਆ ਮੇਂ ਸੇ ਕੋਈ ਸੰਗਿਆ ਇਖ਼ਤਿਆਰ ਕਰੇ (ਪਰੰਤੂ ਅੰਮ੍ਰਿਤ ਪਾਨ ਕਰਨਾ ਸਭ ਸੇ ਅਫ਼ਜਲ ਹੋਗਾ, ਜਿਸ ਮੇਂ ਪਾਂਚ ਕਕੇ ਭੀ ਹੋਣਗੇ ਅਤੇ ਕੇਸ ਭੀ ਹੋਣਗੇ) ॥

ਮੂਲ—(ਏਕ ਸੁ ਕੇਸੀ ਜਾਨੀਏ) (ਦੂਜਾ ਕਹੋ ਉਪਦੇਸ) ॥
(ਵਿਕੇਸੀ) (ਮੁੰਡੀ ਸੰਗਤੀ) (ਗੁਰ ਕੇ ਪਿਆਰੇ ਭੇਸ) ॥੮॥

ਅਰਥ—ਏਕ ਕੇਸ਼ੋਂ ਵਾਲਾ ਖ਼ਾਲਸਾ, ਦੂਸਰਾ ਬਗ਼ੈਰ ਕੇਸ਼ੋਂ ਕੇ, ਯਿਹ ਸੰਗਤ ਸਿਰ ਮੁੰਡੀ ਹੈ ਪਰੰਤੂ ਤਿਸ ਗੁਰੂ ਕੇ ਉਹ ਭੀ ਪਿਆਰੇ ਹੈਂ ॥

"ਹਿਤ ਉਪਦੇਸ਼ ਗੁਰੂ ਕਾ"

ਸਤਿਗੁਰੂ ਜੀ ਕਾ ਪ੍ਰੇਮ ਅਤੇ ਪਿਆਰ ਭਰਾ ਹੁਕਮ

ਮੂਲ—॥ ਚੌਪਈ ॥ ਮੇਰਾ ਸੋ, ਜੋ ਰਹਤ ਕਮਾਵੈ,
ਪਹਰ ਰਾਤ ਇਸ਼ਨਾਨ ਕਰਾਵੈ ॥

ਅਰਥ—ਮੇਰਾ ਉਹ ਹੈ ਜੋ ਗੁਰੂ ਕਾ ਹੁਕਮ ਬਜਾ ਲਾਵੇ (ਹੁਕਮ ਕੀ ਕਮਾਈ ਕਰੇ) ਪਹਿਰ ਰਾਤ ਰਹਤੇ ਇਸ਼ਨਾਨ ਕਰੇ ॥

ਬਾਣੀ ਗੁਰ ਕੀ ਅਵਰ ਨਾ ਪਾਠ ॥
ਪੜੇ ਗੁਰਮੁਖੀ ਤਿਆਗੇ ਠਾਟ ॥ ੯ ॥

ਅਰਥ—ਗੁਰੂ ਕੀ ਬਾਣੀ ਕੇ ਬਗ਼ੈਰ ਦੂਸਰਾ ਕੋਈ ਪਾਠ ਨ ਕਰੇ ॥ ਗੁਰਮੁਖੀ ਪੜ੍ਹੇ, ਦੂਸਰਾ ਬਨਾਉ ਤਿਆਗ ਦੇ ॥

ਮੂਲ—ਬੇਦ ਸਾਸਤ੍ਰ ਗੁਰ ਵਾਕ ਕੋ ਧਾਰੈ ॥
ਅਵਰ ਬਿਆਧ ਸਮ ਸਗਰੀ ਟਾਰੈ ॥

## ਸਾਖੀ ਬਾਹਠਵੀਂ (ਚਲਤ)

ਅਰਥ—ਗੁਰੂ ਕੇ ਵਾਕ ਹੀ ਬੇਦ ਸ਼ਾਸਤ੍ਰ ਹੈਂ, ਉਨਕੋ ਧਾਰਨ ਕਰੇ ॥ ਦੂਸਰੇ ਜ਼ਹਿਰ ਕੇ ਸਮਾਨ ਹੈਂ, ਉਨ ਸਰਬ ਕੋ ਤਿਆਗ ਦੇਵੈ (ਯਾਂ ਵੁਹ ਸਰੀਰ ਕੋ ਰੋਗ ਲਗਾਣੇ ਵਾਲੇ ਹੈਂ, ਇਸ ਲੀਏ ਉਨਕਾ ਤਿਆਗਣਾ ਹੀ ਭਲਾ ਹੈ ॥ ਕਿਉਂਕਿ ਉਨ ਮੇਂ ਕਰਮ ਕਾਂਡ ਹੈਂ ਜਿਨ ਸੇ ਜਨਮ ਮਰਨ ਹੋਤਾ ਰਹਤਾ ਹੈ ॥ ਯਹੀ ਸਰੀਰ ਕੋ ਭਾਰਾ ਰੋਗ ਹੈ) ॥

ਮੂਲ—ਅਰਬੀ ਫ਼ਾਰਸੀ ਅਖਰ ਨ ਪੜੈ ॥
ਮੇਰਾ ਸਿਖ ਨੌਕਰੀ ਕਾਹੂ ਕਰੈ ॥ ੧੦ ॥

ਅਰਥ—ਅਰਬੀ, ਫ਼ਾਰਸੀ ਕੇ ਅਖਸ਼ਰ ਨਾ ਪੜ੍ਹੇ ॥ ਮੇਰਾ ਸਿਖ ਨੌਕਰੀ (ਗ਼ੁਲਾਮੀ) ਕਿਸ ਲੀਏ ਕਰੇ ॥

ਨੋਟ—ਅਰਬੀ ਫ਼ਾਰਸੀ ਮੁਸਲਮਾਨ ਮੌਲਵੀਯੋਂ ਸੇ ਪਹਿਲੇ ਮਸਜਦ (ਮਸੀਤ) ਮੇਂ ਪੜ੍ਹਤੇ ਥੇ ॥ ਮੁਲਾਂ ਕੇ ਮੁਸਲਮਾਨੀ ਅਸਰਾਤ ਬਚੋਂ ਪਰ ਹੋਤੇ ਥੇ ਜਿਸ ਸੇ ਅਪਣੇ ਧਰਮ ਸੇ ਪਤਤ ਹੋਣੇ ਕਾ ਡਰ ਥਾ ॥ ਧਰਮੀ ਹਕੀਕਤ ਰਾਏ ਸੇ ਜੋ ਸਲੂਕ ਹੂਆ, ਉਹ ਮਸਜਦ ਮੇਂ ਹੀ ਤਾਲੀਮ (ਪੜ੍ਹਾਈ ਸੇ ਸ਼ੁਰੂ ਹੂਆ) ॥

ਮੂਲ—ਤੁਰਕ ਕੋ ਮੱਥਾ ਕਬੂ ਨ ਝੁਕਾਇ ॥
'ਤੁਰਕ ਸੰਗ ਬੈਠੇ ਨ ਖਾਇ ॥

ਅਰਥ—ਤੁਰਕ ਨੂੰ ਕਦਾਚਿਤ ਸਲਾਮ ਨ ਕਰੇ ਅਰ ਤੁਰਕ ਕੇ ਸਾਥ ਖਾਣਾ ਨ ਖਾਵੈ ॥

## ਸਾਖੀ ਬਾਹਠਵੀਂ (ਚਲਤ)



ਮੂਲ—ਲੋਭੀ ਠਹਰੇ ਨਾਹੀਂ ਮੀਤ ॥
ਸਿਖ ਪਹਾੜੀ ਕਰੇ ਨ ਪ੍ਰੀਤ ॥ ੧੧ ॥

ਅਰਥ—ਲੋਭੀ ਕੇ ਸਾਥ ਯਾਰੀ ਨ ਕਰੇ ॥ ਪਹਾੜੀ ਸਿਖ ਕੇ
ਸਾਥ ਪ੍ਰੀਤ ਨ ਕਰੇ ॥

ਮੂਲ—ਚਾਰ ਬਰਨ ਸੰਗ ਬਰਤੇ ਐਸੇ ॥
ਸੁਨੋ ਸਿਖ ਮਮ ਵਚਨ ਹੈ ਜੈਸੇ ॥

ਅਰਥ—ਚਾਰੋਂ ਬਰਨੋਂ (ਵਰਨੋਂ) ਕੇ ਸਾਥ ਐਸਾ ਵਰਤਾਉ ਕਰੇ
ਸੁਣੋ ਸਿਖੋ ਜੈਸਾ ਮੇਰਾ ਹੁਕਮ ਹੈ ॥

ਮੂਲ—ਬਾਮਨ ਚਰਨ ਪਾਹੁਲੀ ਹੋਵੇ ॥
ਅਥਵਾ ਸਹਜੀ ਸਿਖੀ ਹੋਵੈ ॥ ੧੨ ॥

ਅਰਥ—ਬ੍ਰਾਹਮਣ ਯਾ ਤੋ ਚਰਨ ਪਾਹੁਲੀ ਹੋਵੈ ਯਾ ਸਹਜ ਧਾਰੀ
ਸਿਖ ਹੋਵੇ ॥

ਮੂਲ—(ਮੇਰਾ ਸਿਖ) (ਆਨ ਸਭ ਤਿਆਗੈ) ॥
ਭੇਖੀ ਬਾਮਨ ਦਾਨ ਨ ਛਾਜੈ ॥

ਅਰਥ—ਮੇਰਾ ਸਿਖ ਸਭ ਕੀ ਖ਼ੁਸ਼ਾਮਦ ਕਾ ਤਿਆਗ ਕਰੇ।
ਅਰ ਭੇਖੀ ਬ੍ਰਾਹਮਣ ਕੋ ਦਾਨ ਨ ਦੇਵੈ ॥

ਮੂਲ—ਬਾਮਨ ਲੋਭੀ ਦੂਰ ਤਿਆਗੈ ॥
ਮੇਰਾ ਸੋਇ ਜੋ ਮੁਖਹਿ ਨ ਲਾਗੈ ॥ ੧੩ ॥

ਅਰਥ—ਲੋਭੀ ਬ੍ਰਾਹਮਣ ਕੋ ਦੂਰ ਸੇ ਸਲਾਮ ਕਰੇ ॥ ਮੇਰਾ ਵ
ਹੈ ਜੋ ਇਸ ਜੈਸੋਂ ਕੇ ਮੂੰਹ ਮਾਥੇ ਨਾ ਲਾਗੈ ॥

ਮੂਲ—ਸਰਵਗੀ ਸ਼ਕਤੀ, ਬਾਮਨ ਤਿਆਗ ॥

## ਸਾਖੀ ਬ੍ਹਾਹਠਵੀਂ (ਚਲਤ)

ਆਡਾਟੀ ਕੇ ਮੁਖੋਂ ਨ ਲਾਗ ॥

ਅਰਥ—ਜੋ ਬ੍ਰਾਹਮਣ ਸਰਵਰ ਕਾ ਉਪਾਸ਼ਕ ਹੋ, ਉਸ ਕੋ ਛੋੜ ਦੇ ਅਰ ਜੋ ਦਬਾਊ ਡਾਲੇ, ਉਸ ਕੇ ਮੁਖ ਨ ਲਗੇ ॥

ਮੂਲ—ਜੋ ਬਾਮਣ ਸਿਖ ਨਿੰਦਿਆ ਕਰੇ ॥
ਤਿਸ ਪਾਪੀ ਕੋ ਦੇਇ, ਸੁ ਮਰੈ ॥ ੧੪ ॥

ਅਰਥ—ਜੋ ਬ੍ਰਾਹਮਣ ਗੁਰ ਸਿਖ ਕੋ ਬੁਰਾ ਕਹੇ, ਉਸ ਪਾਪੀ ਕੋ ਜੋ ਦਾਨ ਦੇਗਾ, ਵੁਹ ਦੁਨੀਆਂ ਸੇ ਉਠ ਜਾਵੇਗਾ (ਮਰ ਜਾਵੇਗਾ) ॥

ਮੂਲ—ਖੰਡੇ ਪ ਹੁਲ, ਕਰੇ ਨ ਪਿੰਡ ॥
ਪਿਤਰਨ ਹੇਤ ਭੁਗਾਵੈ ਨ ਅੰਨ ॥
ਦੇਇ ਪੁਸ਼ਾਕੀ ਧਨ ਸਭ ਦੇਇ ॥
ਅਵਰ ਮਜਬ ਕੋ ਸਿਖ ਨ ਦੇਇ ॥ ੧੫ ॥

ਅਰਥ—ਅੰਮ੍ਰਿਤਧਾਰੀ ਪਿਤਰੋਂ (ਮਰੇ ਹੂਏ ਵਡ ਵਡੇਰੋਂ) ਕੇ ਪਿੰਡ ਨ ਭਰਵਾਏ ਜੋ ਤੀਰਥੋਂ ਪਰ ਜਾ ਕਰ ਕਰਤੇ ਹੈਂ ॥ (ਮਰਹੂਮ) ਬਜ਼ੁਰਗੋਂ ਕੇ ਵਾਸਤੇ ਅੰਨ ਨ ਖੁਲਾਵੇ ॥ ਪੋਸ਼ਾਕ ਅਰ ਧਨ ਦੂਸਰੇ ਮਜ਼ਹਬ ਵਾਲੋਂ ਕੋ ਨ ਦਏ ॥

ਮੂਲ—ਜੋ ਕੋਈ ਮੇਰਾ ਨਾਹੀ ਸਿਖ ॥
ਤਿਸ ਬਾਮਨ ਕੋ ਦੇਇ ਨ ਭਿਖ ॥

ਅਰਥ—ਜੋ ਮੇਰਾ ਸਿਖ ਹੀ ਨਹੀਂ, ਉਸ ਬ੍ਰਾਹਮਣ ਕੋ ਭਿਛਿਆ ਨ ਦੇ ॥

## ਸਾਖੀ ਬਾਹਠਵੀਂ (ਚਲਤ)



ਮੂਲ—ਅਥਵਾ ਬਾਮਨ ਮੇਰਾ ਪੰਥ ॥
ਚਰਨ ਪਾਹੁਲੀ ਮੁਹ ਸੋ ਕੰਥ ॥ ੧੬ ॥

ਅਰਥ—ਯਾਂ ਬ੍ਰਾਹਮਣ ਜੋ ਮੇਰੇ ਪੰਥ ਮੇਂ ਹੋ ॥ ਚਰਨ ਪਾਹੁਲੀ ਮੁਝ ਕੋ ਪਿਆਰਾ ਹੈ ॥

ਮੂਲ—ਬਾਮਨ ਕੇਸ ਬਿਨ ਪਾਹਿਲ ਧਾਰੇ ॥
ਪਾਖੰਡੀ ਕੋ ਦੂਰ ਨਿਵਾਰੇ ॥

ਅਰਥ—ਜੋ ਬ੍ਰਾਹਮਣ ਕੇਸੋਂ ਕੇ ਬਗ਼ੈਰ ਪਾਹੁਲ ਧਾਰਤਾ ਹੈ, ਐਸੇ ਪਾਖੰਡੀ ਕੋ ਦੂਰ ਕਰੇ ॥

॥ ਦੋਹਿਰਾ ॥

ਮੂਲ—ਮੇਰੇ ਸਿਖਨ, ਭੇਖ ਧਰ, ਦਾਨ ਲੂਟਨੈ ਹੇਤ ॥
(ਧਰੇ ਕੇਸ ਰਿਖ) (ਧੰਧ ਤਜ)
ਕਪਟੀ ਪਾਪੀ ਕੇਤ ॥ ੧੭ ॥

ਅਰਥ—ਮੇਰੇ ਸਿਖੋਂ ਸੇ ਦਾਨ ਲੇਣੇ ਕੇ ਲੀਏ ਔਰ ਸਿਖੋਂ ਕੋ ਲੂਟਨੇ ਕੇ ਲੀਏ ਭੇਖ ਧਾਰਤੇ ਹੈਂ ॥ ਜੋ ਰਿਸ਼ੀ ਧੰਦੇ ਕੋ ਤਿਆਗ ਕਰ ਕੇਸ਼ ਧਾਰਤਾ ਹੈ, ਵੁਹ ਕਪਟ ਔਰ ਪਾਪ ਕੇ ਲੀਏ ਐਸਾ ਕਰਤਾ ਹੈ ॥

ਮੂਲ—ਬਿਪ੍ਰ ਵਰਣ, ਉਤਮ ਬਡਾ ਤੀਨ ਦੇਵੰ ਕੋ ਰੂਪ ॥
ਪਲਟੈ ਮਜ਼ੁਬ ਪੀਰਨ ਜਜੈ, ਸੋ ਪਾਪੀ ਪਰੇ ਕੂਪ॥੧੮॥

ਅਰਥ—ਬ੍ਰਾਹਮਣ ਵਰਨ ਬੜਾ ਉਤਮ ਹੈ, ਯਿਹ ਤੀਨ ਦੇਵਤੋਂ (ਬ੍ਰਹਮਾ, ਸ਼ਿਵ, ਵਿਸ਼ਨ ਜੀ) ਕਾ ਰੂਪ ਹੈ ॥ ਅਗਰ ਤਕਲੀਫ਼ ਕੇ ਵਾਸਤੇ ਮਜ਼ੁਬ ਕੋ ਛੋੜੇ, ਤੋ ਵੁਹ ਪਾਪੀ

## ਸਾਖੀ ਬਾਹਠਵੀਂ (ਚਲਤ)

ਕੂੰਏਂ (ਖੂਹ) ਮੇਂ ਗਿਰਾਨੇ ਕੇ ਯੋਗ ਹੈ ॥

ਮੂਲ—ਪ੍ਰਥਮੇ ਰਿਖ ਸਮਾਨ ਹੈ ਜਟਾ ਜੂਟਵਾ ਵਿਵ੍ਹਾਰ ॥
ਅਰਧਵਾਰ ਪੁਨਿ ਪਾਹੁਲੀ, ਚਰਨੀ ਪ੍ਰੇਮੀ ਸਾਰ ॥੧੯॥

ਅਰਥ—ਪਹਿਲੇ ਜਟਾ ਜੂਟ ਹੋਣਾ ਰਿਖੀਓਂ ਕੀ ਨਿਸ਼ਾਨੀਆਂ ਹੈਂ, ਫਿਰ ਪਾਹੁਲ ਲੈਨਾ ਆਧਾ ਸਿਖ ਬਨਣਾ ਹੈ ਅਰ ਚਰਨ ਪਾਹੁਲ ਲੈਣਾ ਸ੍ਰੇਸ਼ਟ ਪ੍ਰੇਮ ਹੈ ॥

ਮੂਲ—(ਭੇਖ ਕੇਸ ਧਰ ਆਨ ਸਿਖ ਪੂਜਤ) (ਤੁਛ ਨ ਦੇਵ) ॥

ਅਰਥ—ਕੇਸਾ ਧਾਰੀ ਸਿਖ ਜੋ ਭੇਖ ਧਾਰੇ ਅਰ ਦੂਸਰੋਂ ਕੀ ਪੂਜਾ ਕਰੇ, ਉਸ ਕੋ ਕੁਛ ਦਾਨ ਨਾ ਕਰੇ ॥

ਮੂਲ—ਤਾਂਹਿ ਨਾ ਪਾਨੀ ਦੀਜੀਏ, ਮੇਰਾ ਸਿਖ ਸੁ ਸੇਵ ॥ ੨੦॥

ਅਰਥ—ਜੋ ਮੇਰੀ ਸੇਵਾ ਕਰਨੇ ਵਾਲਾ ਸਿਖ ਹੈ, ਉਸ ਕੋ ਪਾਣੀ ਤਕ ਨਾ ਦੇਵੈ ॥

ਮੂਲ—(ਕੇਸਾ ਧਾਰੀ ਭੇਖੀਆ) (ਜੀਵਨ ਕੇ ਤਿੰਨ ਕਾਜ) ॥
(ਧਰੇ ਕੇਸ) (ਚੰਡਾਲ ਸਮ)
(ਦੀਆ ਦਾਨ ਤਿਸ ਬਾਦ) ॥੨੧॥

ਅਰਥ—ਜੋ ਕੇਸ ਧਾਰੀ ਭੇਖ ਵਾਲਾ ਹੈ, ਉਸ ਨੇ ਜੀਵਨ ਕੇ ਵਾਸਤੇ ਯਿਹ ਕਾਮ ਕੀਆ ਹੈ ਉਸ ਕੋ ਆਗਾਹ ਕਰੋ ਕਿ ਉਸ ਕਾ ਕੇਸ਼ ਧਾਰਨਾ ਚੰਡਾਲ ਕੇ ਸਮਾਨ ਹੈ ਅਰ ਉਸ ਕੋ ਦਾਨ ਦੇਨਾ ਬੇਅਰਥ ਹੈ ॥

॥ ਚੌਪਈ ॥

ਮੂਲ—ਮੇਰਾ ਸਿਖ ਸੀਤਲਾ ਮਾਨੈ ॥ ਭੇਖੀ ਕੋ ਜੋ ਦੇਵੈ ਦਾਨੈ ॥

## ਸਾਖੀ ਬ੍ਹਾਹਠਵੀਂ (ਚਲਤ)

ਜਹਾ ਕਹਾ ਕਾ ਖਾਵੈ ਪ੍ਰਸ਼ਾਦਿ ॥
ਮੇਰੋ ਸਿਖ ਨਾ ਆਦਿ ਜੁਗਾਦਿ ॥੨੨॥

ਅਰਥ—ਮੇਰਾ ਸਿਖ ਜੋ ਸੀਤਲਾ ਕੋ ਮਾਨੇ (ਦੇਵੀ ਚੀਚਕ ਕੋ) ਅਰ ਜੋ ਭੇਖ ਧਾਰੀ ਕੋ ਦਾਨ ਦੇਵੈ॥ ਇਧਰ ਉਧਰ ਕਾ ਜੋ ਖਾਨ ਪਾਨ ਕਰੇ, ਉਹ ਕਦਾਚਿਤ ਭੀ ਮੇਰਾ ਸਿਖ ਨਹੀਂ ਹੈ, ਨਾ ਹੁਣ, ਨਾ ਪਹਿਲੇ ਅਤੇ ਨਾ ਆਗੈ ॥

ਮੂਲ—ਬਿਨ ਬੂਝੈ ਦੇਵਨ ਕੋ ਜਜੈ ॥ ਮੈਂ ਛੋੜਾ ਸੋ ਸਿਖ ਮਮ ਤਜੈ॥

ਅਰਥ—ਬਗ਼ੈਰ ਸਮਝ ਕੇ (ਨਾਮ) ਕੇ ਜੋ ਦੂਸਰੇ ਦੇਵਤੋਂ ਕਾ ਸਿਮਰਨ ਕਰੇ, ਮੈਂ ਉਸ ਕੋ ਛੋੜਾ, ਵੁਹ ਸਿਖ ਮੁਝੇ ਛੋੜੇ ॥

ਮੂਲ—ਮੇਰਾ ਸਿਖ ਜੋ ਤੀਰਥ ਜਾਵੈ॥
ਅਥਿਤ ਕੋ ਦੇਇਕੈ ਭੋਗ ਭੋਗਾਵੈ ॥ ੨੩ ॥

ਅਰਥ—ਮੇਰਾ ਸਿਖ ਜੋ ਤੀਰਥੋਂ ਪਰ ਜਾਵੈ (ਉਸ ਕੋ ਭੀ ਮੈਂਨੇ ਛੋੜਾਂ) ਅਸਲੀ ਅਰਥੋਂ ਮੇਂ ਤੀਰਥ ਯਿਹ ਹੈ ਕਿ ਮੁਹਤਾਜ ਕੋ ਦੇਕਰ ਫਿਰ ਆਪ ਖਾਨ ਪਾਨ ਕਰੈ ॥

ਮੂਲ—ਜੋ ਦੇਵੈ ਦਾਨ, ਪੁਰਬ ਕੋ ਮਾਨ ॥
ਗੁਰ ਵਿਸ਼ਵਾਸੀ, ਗੁਰ ਅਸਥਾਨ ॥
ਵੇਖੈ ਨਾਹਿ, ਤੀਰਥ ਕੇ ਪਾਂਡੇ ॥
ਕਰੈ ਭੇਖ ਬਨਿਆਵੈ ਆਂਡੇ ॥ ੨੪ ॥

ਅਰਥ—ਜੋ ਗੁਰਪੁਰਬ ਕੋ ਮਾਣ ਕਰ ਗੁਰ ਅਸਥਾਨ ਦਾਨ ਦੇਵੈ, ਵੁਹ ਗੁਰੂ ਕੇ ਭਰੋਸੇ ਵਾਲਾ ਹੈ ਆਪ ਨੇ ਤੀਰਥੋਂ

## ਸਾਖੀ ਬਾਹਠਵੀਂ (ਚਲਤ)

ਕੇ ਪਾਂਡੋਂ ਕੋ ਨਹੀਂ ਦੇਖਾ, ਕਿ ਵੁਹ ਭੇਖ ਕਰਕੇ ਆ ਜਾਤੇ ਹੈਂ ਅਰ ਉਂਗਲੀਯੋਂ ਸੇ ਅਪਨੇ ਨਾਕ ਕੋ ਪਕੜਤੇ ਹੈਂ ਅਰ ਆਂਖੇਂ ਮੀਟ ਕੇ ਅਨੇਕ ਮਕਰੋ ਫਰੇਬ ਕਰ੍ਤੇ ਹੈਂ ॥

ਮੂਲ–ਰਹੈ ਏਕਾਂਤ ਪ੍ਰੀਤ ਜਨ ਦੂਰ ॥
ਮਮ ਵਿਚਾਰ ਸੌ ਨਿਤ ਭਰਪੂਰ ॥

ਅਰਥ–ਪ੍ਰੇਮੀ ਅਰ ਪ੍ਰੀਤ ਵਾਲਾ ਸਿਖ ਅਲਹਿਦਾ ਰਹੇ ਅਰ ਉਨ ਸੇ ਦੂਰੀ ਇਖਤੀਅਰ ਕਰੇ ਅਰ ਮੇਰੇ ਵਿਚਾਰ ਸੇ ਸਦੀਵ ਹੀ ਅਪਨੇ ਆਪ ਕੋ ਭਰਪੂਰ ਰਖੈ ॥

ਮੂਲ- ਸਿਖ ਭੁਗਾਵੈ ਮੇਰਾ ਸਿਖ ॥
ਕੇਸ ਭੇਖ ਨਹਿ ਮੇਰਾ ਬਿਖ ॥ ੨੫ ॥

ਅਰਥ–ਮੇਰਾ ਸਿਖ ਗੁਰ ਸਿਖੋਂ ਕੋ ਪ੍ਰਸ਼ਾਦਿ ਛਕਾਵੈ ॥ ਭੇਖੀ ਸਿਖ ਮੇਰਾ ਰੂਪ ਨਹੀਂ ਹੈ ॥

॥ ਦੋਹਰਾ ॥

ਮੂਲ–(ਕੇਸਵਾਨ) (ਬਿਨ ਕੇਸ ਹੋਇ) (ਮੇਰਾ ਹੋਇ ਨਿਸੰਗ)
(ਬ੍ਰਾਮਣ ਸੋਈ ਬਿਆਸ ਸਮ)(ਦੇਵੈਦਾਨ ਉਮੰਗ) ।੨੬।

ਅਰਥ–ਜੋ ਕੇਸ ਧਾਰੀ ਨਹੀਂ, ਪਰੰਤੂ ਕੇਸ ਧਾਰਨੇ ਕੀ ਇਛਾ ਰਖਤਾ ਹੈ, ਵੁਹ ਬਗ਼ੈਰ ਡਰ ਕੇ ਮੇਰਾ ਹੈ ॥ ਬ੍ਰਾਹਮਣ ਵੁਹੀ ਹੈ ਅਰ ਵੁਹ ਸ਼੍ਰੀ ਬਿਆਸ (ਰਿਖੀ) ਜੀ ਕੇ ਸਮਾਨ ਹੈ ॥ ਉਸ ਕੋ ਖੁਸ਼ੀ ਕੇ ਸਾਥ ਦਾਨ ਦੇਵੈ ॥

## ਸਾਖੀ ਬਾਹਠਵੀਂ (ਚਲਤ)

ਮੂਲ—(ਕੰਨਿਆਂ ਦੇਵੈ ਸਿਖ ਕੋ) (ਲੇਵੈ ਨਹਿ ਕਿਛ ਦਾਮ)॥
(ਮੇਰਾ ਸੋਈ ਸਿਖ ਹੈ ਪਹੁੰਚੇ ਮੇਰੇ ਧਾਮ)॥ ੨੭॥

ਅਰਥ—ਆਪਣੀ ਲੜਕੀ ਕਾ ਰਿਸ਼ਤਾ ਗੁਰ ਸਿਖ ਕੇ ਸਾਥ ਕਰੇ ਅਰ ਉਸਦੇ ਬਦਲੇ ਕੁਛ ਮਾਯਾ (ਰੁਪਯੇ) ਨ ਲੇਵੈ ਅਰਥਾਤ ਕੰਨਿਆਂ ਕੋ ਨਾ ਬੇਚੈ॥ ਮੇਰਾ ਅਸਲੀ ਸਿਖ ਅਰ ਪ੍ਰੇਮੀ ਸਿਖ ਵੁਹੀ ਹੈ॥ ਮੇਰੇ ਬਚਨ ਮਾਨਣੇ ਕਾ ਫਲ ਇਹ ਹੋਗਾ, ਕਿ ਉਹ ਮੇਰੀ ਪੁਰੀ ਮੇ ਨਿਵਾਸ ਕਰੇਗਾ॥

ਮੂਲ—(ਪੀਰ ਸਰਵਰੀ) (ਸੀਤਲਾ) ਜੋਗੀ ਭੂਤ ਨਾ ਸੇਵ॥
(ਗੁਰ ਸੇਵੈ ਸਭ ਕਾਜ ਮੈਂ)(ਪਹੁੰਚੇ ਮਮ ਦਰ ਤ੍ਰੇਵ)॥੨੮॥

ਅਰਥ—ਸਰਵਰ ਪੀਰ, ਸੀਤਲਾ, ਭੂਤੋਂ ਕੇ ਜੋਗੀਯੋਂ ਕੀ ਪੂਜਾ ਨਾ ਕਰੈ॥ ਸਰਬ ਕਾਰਜੋਂ ਮੇਂ ਗੁਰੂ ਕੋ ਮੰਨਾਵੈ, ਵੁਹ ਮੇਰੇ ਪੁਰ ਧਾਮ ਪਹੁੰਚੇਗਾ॥

ਮੂਲ—(ਆਨੰਦ ਜਪ) (ਨਿਤ ਹੀ ਪੜੈ) (ਥੋੜਾ ਸਾਰਾ) ਸਿਖ॥
(ਰਹਿਰਾਸ ਆਰਤੀ ਸ਼ਬਦ)
(ਪੁਨ ਕੀਰਤਨ ਸੁਨੈ) ਸੁਭਿਖ॥ ੨੯॥

ਅਰਥ—ਸ੍ਰੀ ਜਪੁਜੀ ਸਾਹਿਬ ਜੋ ਆਨੰਦ ਕੋ ਦੇਣੇ ਵਾਲੀ ਹੈ, ਉਸਕਾ ਪਾਠ ਹਮੇਸ਼ਾਂ ਹੀ ਕਰੇ ਥੋੜਾ ਚਾਹੇ ਸਾਰਾ॥ ਰਹਿਰਾਸ ਸਾਹਿਬ, ਆਰਤੀ ਸੋਹਿਲਾ (ਕੀਰਤਨ ਸੋਹਲਾ) ਸ੍ਰਿਸ਼ਟ ਸਿਖ ਜ਼ਰੂਰ ਪੜ੍ਹੇ ਅਰ ਕੀਰਤਨ ਭੀ ਸੁਣੈ॥

## ਸਾਖੀ ਬਾਹਠਵੀਂ (ਚਲਤ)

ਮੂਲ—(ਸਿਖ ਸਿਖਣੀ ਮਿਲ ਬਹੈਂ) (ਚਰਚਾ ਕਰੇ ਅਪਾਰ ॥
(ਭਜਨ ਸਿਖਾਵੈਂ ਪੁਤ੍ਰ ਕੋ)
(ਨਿਜ ਭਜ ਬਾਰੰ ਬਾਰ) ॥੩੦॥

ਅਰਥ—ਸਿਖ ਅਤੇ ਧਰਮ ਪਤਨੀ (ਸਿਖਣੀ) ਮਿਲ ਕਰ ਬੈਠੇਂ, ਅਰ ਸਤਿਗੁਰੂ ਜੀ ਕੇ ਗੁਨਾਨ ਕੋ ਗਾਵੇਂ ॥ ਅਪਣੇ ਪੁਤ੍ਰ ਕੋ ਭਜਨ ਬਾਣੀ ਕੀ ਤਰਫ਼ ਲਗਾਵੇਂ ਅਰ ਸਦੀਵ ਜੀ ਨਿਤਪ੍ਰਤ ਐਸਾ ਕਰੇਂ ਅਰ ਬਾਰ ਬਾਰ ਨਾਮ ਜਪਣੇ ਕੀ ਸਿਖਸ਼ਾ ਦੇਵੇਂ ॥

ਮੂਲ—(ਖਤ੍ਰੀ ਸਿਖ) (ਪੁਨਿ ਵੈਸ਼ ਹੋਇ)
(ਸ੍ਰਾਧ ਪਿਤ੍ਰ ਕੋ ਜਾਨ) ॥
(ਕਰੇ ਕਰਾਵੈਂ ਵਿਪ੍ਰ ਸਿਖ)
(ਆਨ ਨ ਵਿਪ੍ਰਨ ਮਾਨ) ॥ ੩੧ ॥

ਅਰਥ—ਖਤ੍ਰੀ ਸਿਖ ਹੋ ਯਾਂ ਵੈਸ਼ ਸਿਖ, ਜੋ ਸ਼ਰਾਧ ਕਰਵਾਵੇਂ, ਤੋ ਬ੍ਰਾਹਮਣ ਸਿਖ ਕੋ ਖੁਲਾਵੇਂ ਕਿਸੀ ਦੂਸਰੇ ਬ੍ਰਾਹਮਣ ਕੋ ਨ ਮਾਨੇਂ ॥

ਮੂਲ—(ਦੇਇ ਕੁਦਨ ਜੋ) (ਸਿਖ ਮਮ) ਗ੍ਰਾਹਕ ਜਾਵੈ ਨਰਕ)॥
(ਅਪਨੋ ਭਲੋ) (ਤਾਂਕੋ ਬੁਰਾ)
(ਤਾਂਹੀ ਤੇ ਕਰ ਫਰਕ) ॥ ੩੨ ॥

ਅਰਥ—ਮੇਰਾ ਸਿਖ ਜੋ ਕੁਦਾਨ ਦੇਵੈ (ਦਾਨ ਉਸ ਕੋ ਨਾ ਦੇਵੇ, ਜਿਸ ਕੋ ਦੇਣਾ ਯੋਗ ਹੈ ਪਰੰਤੂ ਦੂਸਰੇ ਕੋ ਦੇਵੇ ਜੋ ਕਿ ਦਾਨ ਲੇਣੇ ਕਾ ਮੁਸਤਹਿਕ ਨਹੀਂ) ਤਬ ਲੈਣੇ ਵਾਲ਼ਾ

## ਸਾਖੀ ਬਾਹਠਵੀਂ (ਚਲਤ)



ਨਰਕ ਜਾਵੇਗਾ ॥ ਦੇਣੇ ਵਾਲੇ ਨੇ ਅਪਣਾ ਭਲਾ ਤੋ ਕੀਆ, ਪ੍ਰੰਤੂ ਦੂਸਰੇ ਕਾ ਬੁਰਾ ਕੀਆ ॥ ਇਸ ਲੀਏ ਐਸੀ ਬਾਤੋਂ-ਸੇ ਪ੍ਰਹੇਜ਼ ਕਰੇ ਅਰ ਇਨ ਬਾਤੋਂ ਕਾ ਖ਼ਿਆਲ ਰਖੇ ॥

ਮੂਲ—(ਗੁਰੂ ਭਰੋਸ਼ਾ) (ਆਸ ਗੁਰ) (ਨਾ ਕੋਈ ਲੋਕ ਪ੍ਰਲੋਕ)॥
(ਸਦਾ ਸ਼ਨਾਨ) (ਗਿਆਨ ਧਿਆਨ)
(ਸਿਖ ਰੀਤ) (ਬਿਨ ਸ਼ੋਕ) ॥ ੩੩ ॥

ਅਰਥ—ਗੁਰੂ ਕੀ ਆਸ ਰਖਣੀ ਅਰ ਗੁਰੂ ਪਰ ਭਰੋਸਾ ਰਖਣਾ, ਸਦੀਵ ਨਾਮ ਕਾ ਅਸ਼ਨਾਨ ਕਰਨਾ ਅਰ ਨਾਮ ਕਾ ਹੀ ਧਿਆਨ ਕਰਨਾ ਯਿਹ ਸਿਖੋਂ ਕੀ ਰੀਤੀ ਹੈ ਐਸਾ ਕਰਨੇ ਵਾਲੋਂ ਕੇ ਲੀਏ ਲੋਕ ਪ੍ਰਲੋਕ ਕਾ ਦੁਖ ਕੁਛ ਨਹੀਂ (ਉਸ ਕਾ ਜਨਮ ਮਰਨ ਨਹੀਂ ਹੋਗਾ) ॥

ਮੂਲ—(ਪਰ ਨਾਰੀ ਰਮਤਾ ਜੁਈ) (ਪੜੇ ਫ਼ਾਰਸੀ ਜੀਵ) ॥
(ਨਾ ਮੈਂ ਤਾਂਕਾ) (ਨਾਹਿ ਮਮ ਸਿਖ)
(ਨ ਜਲ ਤਿਸ ਪੀਵ) ॥ ੩੪ ॥

ਅਰਥ—ਜੋ ਪ੍ਰਾਈ ਇਸਤ੍ਰੀ ਸੇ ਬਿਬਚਾਰ ਕਰਤਾ ਹੈ ਅਰ ਜੋ ਪੁਰਸ਼ ਫ਼ਾਰਸੀ ਪੜ੍ਹਤਾ ਹੈ ਮੈਂ ਉਸਕਾ ਨਹੀਂ ਅਰ ਵੁਹ ਸਿਖ ਮੇਰਾ ਨਹੀਂ ਅਰ ਨਾ ਹੀ ਮੈਂ ਉਸਕਾ ਜਲ ਪਾਨ ਕਰੂੰਗਾ ॥

ਮੂਲ—ਫ਼ਾਰਸੀ ਜਾਂਕੇ ਘਰ ਪੜੈ ਤਾਂਕਾ ਨਹੀ ਵਿਸਾਹਿ ॥
ਤਾਂਕਾ ਛੁਹਿਆ ਨ ਖਾਈਏ,

## ਸਾਖੀ ਬਾਹਠਵੀਂ (ਚਲਤ)



ਤਜਾ ਧਰਮ ਕਾ ਰਾਹਿ ॥ ੩੫ ॥

ਅਰਥ–ਕਿਉਂਕਿ ਜਿਸ ਮੁੱਲਾਂ (ਕਾਜ਼ੀ) ਕੇ ਘਰ ਫ਼ਾਰਸੀ ਪੜ੍ਹਤਾ ਹੈ, ਉਸ ਕਾ ਕੋਈ ਇਤਬਾਰ ਨਹੀਂ ਹੈ, ਉਸ ਕਾ ਸਪ੍ਰਸ ਕੀਆ ਹੂਆ ਖਾਣਾ ਨਹੀਂ ਚਾਹੀਏ ਉਸ ਨੇ ਧਰਮ ਕਾ ਰਾਸਤਾ ਤਿਆਗ ਦੀਆ ਹੈ ॥

ਮੂਲ–(ਸ਼ਿਰਾਧ ਕਰਾਈ) (ਬਿਆਹ ਧਨ)
(ਮੇਰਾ ਸਿਖ ਦਿਜ ਖਾਇ) ॥
(ਸੋ ਭੇਖੀ ਪਾਪੀ ਅਧਿਕ)
(ਤਿਥਆਨ ਦੇਵੈ ਤਾਂਹਿ) ॥ ੩੬ ॥

ਅਰਥ–ਮੇਰਾ ਬ੍ਰਾਹਮਣ ਸਿਖ ਜੋ ਸਰਾਧ ਕਰਵਾਏ ਅਰ ਬਿਆਹ ਕਾ ਧਨ ਖਾਤਾ ਹੈ ਵੁਹ ਬਹੁਤ ਪਾਪੀ ਹੈ ਕਿਉਂਕਿ ਉਸ ਨੇ ਸਿਖ ਕਾ ਰੂਪ ਧਾਰ ਕਰ ਪੂਜਾ ਖਾਈ ਹੈ ॥ ਐਸਾ ਧਨ ਅਥਿਤੀਯੋਂ ਕੋ ਦੇਣਾ ਵਾਜਬ ਹੈ ਨਾ ਖ਼ੁਦ ਖਾਣਾ ॥

ਮੂਲ–(ਗ੍ਰਿਹਿ ਪੂਜਾ) (ਪੁਨਿ ਗਾਇਤ੍ਰੀ ਬੇਚ) ਦਾਮ ਲੈ ਵਿਪ੍ਰ॥
(ਗ੍ਰਹਣ ਦਾਨ, ਛਾਇਆ ਪ੍ਰਸ)
(ਖਾਵਤ) ( ਨਰਕੀ ਖਪ੍ਰ ) ॥੩੭॥

ਅਰਥ–ਗ੍ਰਿਹੋਂ (ਸੂਰਜ, ਚੰਦ੍ਰਮਾ, ਮੰਗਲ, ਸਨੀਚਰ ਆਦਿਕ) ਕੀ ਪੂਜਾ ਅਰ ਗਾਇਤ੍ਰੀ ਕੀ ਪੂਜਾ, ਜੋ ਬ੍ਰਾਹਮਣ ਯਿਹ ਦਾਮ ਲੇਗਾ, ਗ੍ਰਹਿਣ ਦਾਨ, ਛਾਇਆ ਮਾਤ੍ਰ ਖਾਣੇ ਵਾਲਾ ਨਰਕੀ (ਨਰਕ ਕਾ ਜੀਵ ਹੋਗਾ) ॥

## ਸਾਖੀ ਬਾਹਠਵੀਂ (ਚਲਤ)

ਮੂਲ—(ਗ੍ਰਹਣ ਵੇਲ) (ਪੂਜਾ ਜਪੈ) ਹੋਮ ਤਰਪਣੀ ਸ਼ਨਾਨ ॥
(ਛੂਟੇ ਗ੍ਰਹਣ ਦੇ ਦਾਨ ਮਮ)
(ਸਿਖ ਭਲਾਈ ਜਾਨ) ॥ ੩੮ ॥

ਅਰਥ—ਗ੍ਰਹਿਣ ਕੇ ਸਮੇਂ ਪੂਜਾ ਕਰੇ, ਹੋਮ ਕਰੇ, ਅਸ਼ਨਾਨ ਤ੍ਰਪਨ ਆਦਿਕ ਕਰੇ ॥ ਅਰ ਜਦ ਗ੍ਰਹਿਣ ਹਟ ਜਾਵੈ, ਉਸ ਵਕਤ ਜੋ ਮੁਝੇ ਦਾਨ ਦੇਵੈ, ਪਿਆਰੇ ਸਿਖ, ਐਸੇ ਕਰਮੋਂ ਕੋ ਜਾਨ, ਕਿ ਯਿਹ ਸ਼ੁਭ ਕਰਮ ਹੈਂ ॥

ਮੂਲ—(ਦਾਨ ਲਏ ਜੋ ਗ੍ਰਹਣ ਮੈਂ) (ਆਤਮ ਘਾਤੀ ਮੂੜ) ॥
(ਮੇਰਾ ਸਿਖ ਤਿਸ ਮੂੜ ਦਿਸ) ਗੇਰੈ ਕੂਪਨ ਗੂੜ ॥ ੩੯॥

ਅਰਥ—ਜੋ ਗ੍ਰਹਣ ਲਗੇ ਦਾਨ ਲੇਵੈ, ਵੁਹ ਬੇਵਕੂਫ ਅਰ ਆਤਮ ਘਾਤੀ ਹੈ ॥ ਮੇਰੇ ਸਿਖ ਕੋ ਯੋਗ ਹੈ ਕਿ ਉਸ ਮੂਰਖ ਪੰਡਤ ਕੋ ਗਹਿਰੇ ਖੂਹ ਵਿਚ ਸੁਟ ਦੇਵੈ ॥

ਮੂਲ—ਦਾਨ ਪਤਿ (ਗ੍ਰਹਿ ਨਿਰਧਨਾ ਲੇਇ) (ਕੁਲੀਨੀ ਜੋਇ)
[(ਸਮ ਮਲੇਛ) (ਹੁਇ ਵਿਪ੍ਰ ਤਾਂ)]
ਤਾਂਹਿ ਸੁਵਰਗ ਨ ਹੋਇ ॥੪੦॥

ਅਰਥ—ਜੋ ਊਂਚੀ ਕੁਲ ਕਾ ਹੋ ਕਰ ਗ੍ਰੀਬੋਂ ਕੇ ਘਰ ਸੇ ਦਾਨ ਲੇਵੈ, ਵੁਹ ਬ੍ਰਾਹਮਣ ਮਲੇਛ ਕੇ ਸਮਾਨ ਹੈ, ਉਸ ਕੋ ਸ੍ਵਰਗ ਨਹੀਂ ਮਿਲੇਗਾ ॥

ਮੂਲ—(ਕੰਨਿਆਂ ਧਨ) (ਦਿਨ ਗ੍ਰਹਿਣ ਧਨ)
(ਦੇਵ ਪੂਜ) (ਜੋ ਖਾਇ)
(ਈਹਾ ਤਿਆਗੈ ਤਾਂਹਿ ਕੋ)

ਉਨਮਨ ਅਵਸਥਾ ਤਿੰਨਾਂ ਗੁਣਾਂ ਨੂੰ ਛਡ ਕੇ ਤੁਰੀਆ ਅਵਸਥਾ ਦਾ ਨਾਮ ਹੈ ॥ ਏਥੇ ਬੜੇ ਹੌਂਸਲੇ ਅਤੇ ਖ਼ਾਮੋਸ਼ੀ ਦੀ ਲੋੜ ਹੈ ॥ ਯਾਰ ਦੀਆਂ ਕਈ ਗਲਾਂ ਅਤੇ ਰਾਜ਼ ਛਪਾਉਣੇ ਪੈਂਦੇ ਹਨ ਅਤੇ ਭੇਦ ਨੂੰ ਜਰਨਾ ਪੈਂਦਾ ਹੈ –

ਹਦ ਟਪੇ ਔਲੀਆ ਬੇਹਦ ਟਪੇ ਪੀਰ ॥
ਹਦ ਬੇਹਦ ਦੋਨੋਂ ਟਪੇ ਉਸ ਦਾ ਨਾਮ ਫ਼ਕੀਰ ॥

ਹਦ = ਤਿੰਨਾਂ ਗੁਣਾਂ ਦੀ ਹੱਦ ॥ ਬੇਹਦ = ਜਿਸ ਕਾ ਬਿਆਨ ਨਹੀਂ, ਦਸਵੇਂ ਦੁਆਰ ਦੀ ਕੈਫੀਅਤ ਹੈ ॥

ਮੈਂ ਵੇਖਿਆ ਹੈ ਕਿ ਕਈ ਮਸਤ ਫ਼ਕੀਰ ਬੇਖ਼ੁਦੀ ਦੇ ਆਲਮ ਵਿਚ ਅਪਣੇ ਆਪ ਨੂੰ ਕਹਿ ਉਠਦੇ ਹਨ ਕਿ "ਮੈਂ ਖ਼ੁਦ ਖ਼ੁਦਾ", "ਮੈਂ ਨਿਰੰਕਾਰ" ॥

ਮੈਂ ਹੀ ਇਸ ਸ੍ਰਿਸ਼ਟੀ ਦੇ ਸਾਜਨੇ ਵਾਲਾ ॥

ਉਨ੍ਹਾਂ ਦੇ ਬੋਲੇ ਅਕਹਿ ਹਨ ਅਤੇ ਉਹ ਅਪਨੇ ਫਿਹਲ ਦੇ ਆਪ ਮਾਲਕ ਹਨ ॥

ਕਾਸ਼ ! ਕਿ ਇਹ ਹਾਲਤਿ ਸਾਡੇ ਨਸੀਬ ਹੋਵੈ ਅਤੇ ਜਰਨ ਦਾ ਮਾਦਾ ਸਾਡੇ ਵਿਚ ਭੀ ਹੋਵੈ ॥

ਮਾਤਾ ਜੀ ਨੂੰ ਦਖਾਈ ਦਿਤਾ ਕਿ ਇਕ ਬੜਾ ਲੜਾਈ ਦਾ ਛੇਤ੍ਰ ਹੈ ਅਤੇ ਉਹਦੇ ਵਿਚ ਮਹਾਰਾਜ ਜੀ ਅਨੇਕ ਸਿੰਘਾਂ ਦੀ ਫੌਜ ਨਾਲ ਘੋਰ ਸੰਗਰਾਮ ਕਰ ਰਹੇ ਹਨ ਅਤੇ ਸਾਹਿਬਜ਼ਾਦੇ ਭੀ ਸਾਥ ਹੀ ਲੜਾਈ ਵਿਚ ਸ਼ਾਮਲ ਹਨ, ਅਤੇ ਜੰਗ ਕਰਦੇ ਕਰਦੇ ਟੋਟੇ ਹੋ ਰਹੇ ਹਨ ॥ ਇਹ ਭਿਆਨਕ ਅਵਸਥਾ ਦੇਖੀ ॥

ਜਦ ਸਵੇਰ ਸਾਰ ਸਮਾਧੀ ਤੋਂ ਉਪਰਾਮ ਹੋਏ ਤਾਂ ਦੀਵਾਨ ਵਿਚ ਸਾਧ ਸੰਗਤ ਦਾ ਦਰਸ਼ਨ ਕੀਤਾ॥ ਦੀਵਾਨ ਦੇ ਪਿਛੋਂ ਜਦ ਮਹਾਰਾਜ ਜੀ ਮਹੱਲਾਂ ਵਿਚ ਆਏ ਤਾਂ ਮਾਤਾ ਜੀ ਨੇ ਮਥਾ ਟੇਕ ਕੇ ਅਜ ਦਾ ਸਾਰਾ ਹਾਲ ਸਤਿਗੁਰਾਂ ਨੂੰ ਕਹਿ ਸੁਨਾਇਆ॥ ਕਿ ਸਚੇ ਪਾਤਿਸ਼ਾਹਿ ਕੀਹ. ਇਹ ਅਸਲੀਅਤ ਹੈ॥ ਤਾਂ ਮਹਾਰਾਜ ਜੀ ਨੇ ਹਸ ਕੇ ਕਹਿਆ ਇਹ ਸੋਲਾਂ ਆਨੇ ਸਚ ਹੈ ਇਹ ਭਾਣਾ ਹੁਕਮੇ ਰਬੀ ਹੈ, ਅਟਲ ਹੈਂ ਅਮਿਟ ਹੈ, ਅਤੇ ਵਰਤ ਕੇ ਰਹੇਗਾ॥ ਮਹਾਰਾਜ ਜ, ਨੇ ਖੁਦ ਸੌ ਸਾਖੀ ਵਿਚ ਉਚਾਰਿਆ ਕਿ :-

"ਸਭੇ ਸਿਰਹੰਦੀ ਨਾਸ ਘਰਿ, ਕੁਲ ਮੇਰੀ ਹੁਇ ਨਾਸ॥
ਜਿਉਂ ਜਾਦਵ ਲੇ ਗਏ ਕ੍ਰਿਸ਼ਨ
ਤਿਉਂ ਕੁਲ ਕਾਟੂੰ ਜਿਉ ਘਾਸ"॥

ਜਦ ਸਤਿਗੁਰਾਂ ਨੇ ਏਸ ਗਲ ਤੇ ਸਹੀ ਪਾਈ ਤੀ ਮਾਤਾ ਜੀ ਆਖਣ ਲਗੇ ਕਿ ਮਹਾਰਾਜ ਜੀ, ਮੇਰੇ ਵਿਚ ਤੇ ਇਹ ਭਾਣਾ ਬਰਦਾਸ਼ਤ ਕਰਨ ਦੀ ਤਾਕਤ ਨਹੀਂ॥ ਤਾਂ ਮਹਾਰਾਜ ਜੀ ਨੇ ਆਖਿਆ ਕਿ ਆਪ ਪ੍ਰਲੋਕ ਨੂੰ ਚਲੋ ਅਸੀਂ ਤਾਂ ਇਹ ਤਮਾਸ਼ਾ (ਖੇਲ) ਦੇਖ ਕੇ ਆਵਾਂਗੇ॥

"ਦੇਖਨ ਆਇਓ ਜਗਤ ਤਮਾਸ਼ਾ"

**ਅਰਥ**–ਮਾਤਾ ਅਜੀਤੋ ਜੀ ਨੇ ਦੂਸਰੇ ਦਿਨ ਹੀ ਸਮਾਧੀ ਵਿਚ ਬੈਠ ਕੇ ਯੋਗ ਦੇ ਬਲ ਨਾਲ ਅਪਣੇ ਰੁਧਰ ਨੂੰ ਫੋੜ ਦਿਤਾ ਅਤੇ ਪ੍ਰਲੋਕ ਨੂੰ ਸਧਾਰੇ॥ ਇਹ ਮਾਤਾ

ਜੀ ਸਭ ਤੋਂ ਪਹਿਲਾਂ ਬੜੀ ਸ਼ਾਨ ਸ਼ੌਕਤ ਦੇ ਵੇਲੇ ਸ੍ਰੀ ਆਨੰਦਪੁਰ ਸਾਹਿਬ ਹੀ ਗੁਰਪੁਰੀ ਸਿਧਾਰੇ ॥

ਮੂਲ–(ਵਪ ਛੋੜਿਆ) (ਅਭਿਆਸ ਬਲ)
(ਚਰਚਾ ਚਲੀ ਜਹਾਨ) ॥
(ਮੋਹ ਸੁਨਤ) (ਪੂਛਿਓ ਪਰਸ ਰਾਮ)
(ਬੈਰਾਗੀ ਆਨ) ॥੧੬॥

ਅਰਥ–ਮਾਤਾ ਅਜੀਤੋ ਜੀ ਨੇ ਅਭਿਆਸ ਕੇ ਬਲ ਕੇ ਸਾਥ ਅਪਨੇ ਸਰੀਰ ਕੋ ਛੋੜਾ ॥ ਇਸ ਬਾਤ ਕੀ ਚਰਚਾ ਸਾਰੇ ਜਹਾਨ ਵਿਚ ਹੋਣ ਲਗੀ ॥ ਲੋਕਾਂ ਨੂੰ ਸਮਾਧੀ ਵਿਚ ਅਗੋਂ ਦੇ ਹਾਲ ਦਾ ਪ੍ਰਗਟ ਹੋਣਾ ਆਦਿਕ ਸਭ ਪਤਾ ਲਗ ਗਿਆ ਅਤੇ ਇਹ ਭੀ ਪਤਾ ਲਗਾ ਕਿ ਏਸੇ ਕਾਰਨ ਹੀ ਮਾਤਾ ਜੀ ਨੇ ਦਿਹ ਦਾ ਅੰਤ ਕੀਤਾ ਹੈ ॥

ਬਾਬਾ ਰਾਮ ਕੌਰ ਜੀ ਲਿਖਦੇ ਹਨ ॥ ਅਸਾਂ ਇਹ ਭੀ ਸੁਣਿਆ ਕਿ ਪਰਸ ਰਾਮ ਬੈਰਾਗੀ ਨੇ ਭੀ ਮਹਾਰਾਜ ਜੀ ਦੀ ਚਰਨ ਸ਼ਰਨ ਆ ਕੇ ਇਹੋ ਯੋਗ ਮਾਰਗ ਦਾ ਤਰੀਕਾ ਪੁਛਿਆ ਸੀ ॥

ਮੂਲ–(ਸਤਿਗੁਰ ਕਹਿਓ ਸਮਝਾਇ ਕੇ)
(ਤਿਨ ਭੀ ਸਤਿ ਗਤਿ ਪਾਈ) ॥

ਅਰਥ–ਸਤਿਗੁਰ ਜੀ ਨੇ ਬੈਰਾਗੀ ਜੀ ਕੋ ਭੀ ਯੋਗ ਮਾਰਗ ਬਤਾਨੇ ਕੀ ਕ੍ਰਿਪਾ ਕੀ, ਅਤੇ ਪੂਰਨ ਤਰੀਕੇ ਪਰ ਸਮਝਾਇਆ ॥ ਬੈਰਾਗੀ ਜੀ ਭੀ ਕਮਾਈ ਕਰਤੇ ਕਰਤੇ ਸਤਿ ਗਤੀ ਕੋ ਪ੍ਰਾਪਤ ਹੂਏ ॥

ਮੂਲ–(ਹਮ ਪੂਛੀ) (ਤਬ ਹਸ ਕਹਿਓ)
(ਤੁਮ ਭੋਗੋ ਰਸ ਨਾਇ) ॥

ਅਰਥ–ਬਾਬਾ ਰਾਮ ਕੰਵਰ ਜੀ ਦਾ ਕਥਨ ਹੈ ਕਿ ਜਦ ਇਸ ਯੋਗ ਮਾਰਗ ਦੀ ਬਾਬਤ ਅਸਾਂ ਸਾਰਿਆਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ, ਤਦ ਹਸ ਕੇ ਹੁਕਮ ਕੀਤਾ ਕਿ ਆਪ ਸਭ ਨਾਮ ਕੇ ਸਿਮਰਨੇ ਕਾ ਰਸ ਭੋਗੋ (ਅਰਥਾਤ ਨਾਮ ਕਾ ਜਾਪ ਕੀਆ ਕਰੋਂ) ॥ ਇਸ ਕਾ ਫਲ ਕਿਆ ਹੋਗਾ (ਵੇਖੋ ਅਗਲੀ ਪੰਗਤੀ)॥

ਮੂਲ–(ਅੰਤ ਕਾਲ) ਹਮ (ਦਰਸ ਹੁਇ)
(ਤੁਮ ਚਿਤ) (ਮਮ ਪਦ ਆਇ) ॥ ੧੭ ॥

ਅਰਥ–ਮਰਨੇ ਕੇ ਉਪਰੰਤ ਹਮਾਰਾ ਦਰਸ਼ਨ ਹੋਗਾ ਅਰ ਤੁਮਾਰਾ ਚਿਤ ਹਮਾਰੇ ਚਰਨੋਂ ਮੇਂ ਹੋਗਾ ॥ ਆਪ ਸਭ ਨਾਮ ਕੇ ਪ੍ਰਤਾਪ ਅਰ ਜਾਪ ਸੇ ਗੁਰਪੁਰੀ ਮੇਂ ਪਹੁੰਚੇਂਗੇ ਅਰ ਜਿਥੇ ਅਸੀਂ ਓਥੇ ਤੁਸੀਂ ਹੋਵੋਗੇ ॥

ਮੂਲ–(ਭਾਈ ਇਹੈਂ ਸਾਖੀ ਸਾਹਿਬ ਸਿੰਘ)
(ਸਤਿਗੁਰ ਦੀਨੀ ਮੋਹ) ॥
(ਤੁਮ ਲਿਖ ਸਿਖਨ ਹੇਤ ਧਰਿ)
(ਸਤਿ ਗਤਿ ਅਰਪਤਿ ਏਹ) ॥ ੧੮ ॥

ਅਰਥ–ਬਾਬਾ ਰਾਮ ਕੰਵਰ ਜੀ ਦਸਦੇ ਹਨ ਕਿ ਭਾਈ ਸਾਹਿਬ ਸਿੰਘ ਜੀ, ਇਹ ਸਾਖੀ ਸਤਿਗੁਰਾਂ ਨੇ ਦਾਸ ਨੂੰ ਬਖਸ਼ੀ ਹੈ ॥ ਆਪ ਗੁਰ ਸਿਖੋਂ ਕੇ ਪਿਆਰ ਕੇ ਵਾਸਤੇ ਇਸ ਕੋ ਬਾਕੀ ਸਾਖੀਯੋਂ ਕੇ ਸਾਥ ਦਰਜ ਕਰੋ ॥ ਇਸ ਕੇ ਪੜ੍ਹਨੇ, ਸੁਨਣੇ ਅਰ ਕਮਾਨੇ ਕਾ

ਯਿਹ ਫਲ ਹੋਗਾ ਕਿ ਸਰਬ ਜਗਿਆਸੂ ਸਤਿ ਗਤੀ (ਭਲੀ ਗਤੀ) ਕੋ ਪ੍ਰਾਪਤ ਹੋਂਗੇ, ਅਰ ਜਨਮ ਮਰਨ ਸੇ ਨਜਾਤ ਪਾਵੇਂਗੇ ॥

ਸਾਖੀ ਪੂਰੀ ਹੋਈ ॥ ੬੮ ॥ ਬੋਲੋ ਵਾਹਿਗੁਰੂ ਜੀ ॥

---

ਪ੍ਰਾਨ = ਦਮ, ਸਵਾਸ, ਜਾਨ, ਬੋਲਨੇ ਵਾਲੀ ਚੀਜ਼, ਰੂਹ ਕਾ ਆਮ ਨਾਮ ਹੈ ॥

ਅਪਾਨ = ਪ੍ਰਾਨ ਜਬ ਛੋਟੀ ਛੋਟੀ ਨਾੜੀਯੋਂ ਕੇ ਰਾਸਤੇ ਤਮਾਮ ਸ਼ਰੀਰ ਮੇਂ ਘੂਮਤਾ ਹੈ ਉਸ ਕੋ ਅਪਾਨ ਕਹਿਤੇ ਹੈਂ ॥

ਸਮਾਨ = ਪ੍ਰਾਨ ਕਾ ਸਰਬ ਸ਼ਰੀਰ ਮੇਂ ਏਕ ਜੈਸਾ ਰਹਨਾ ਸਮਾਨ ਪ੍ਰਾਨ ਕਹਿਲਾਤਾ ਹੈ (ਆਂਖੋਂ, ਮੂੰਹ, ਨਾਕ, ਕਾਨੋਂ ਮੇਂ ਰਾਜਾ ਰੂਪ ਪ੍ਰਾਨ ਕਾ ਰਹਨਾ ਏਕ ਜੈਸਾ ਹੈ ॥

ਵਯਾਨ = ਬਹੱਤ੍ਰ ਕਰੋੜ ਦਸ ਹਜ਼ਾਰ ਏਕ ਸੌ ਏਕ ਨਾੜੀਯੋਂ ਮੇਂ ਪ੍ਰਾਨ ਕਾ ਰਹਨਾ ਵਯਾਨ ਰੂਪ ਕਹਲਾਤਾ ਹੈ ॥

ਉਦਾਨ = (੧) ਮਰਨੇ ਕੇ ਬਾਅਦ ਵਾਯੂ ਕਾ ਊਪਰ ਕੋ ਜਾਨਾ (ਯਿਹ ਜੀਵ ਕੋ ਉਸ ਕੇ ਪੁੰਨ ਸੇ ਪੁੰਨ ਲੋਕ ਮੇਂ ਲੇ ਜਾਤਾ ਹੈ) ॥

(੨) ਮਰਨੇ ਕੇ ਬਾਅਦ ਵਾਯੂ ਕਾ ਨੀਚੇ ਕੋ ਜਾਨਾ, ਉਸ ਕੇ (ਪਾਪ ਸੇ) (ਪਾਪ ਲੋਕ ਮੇਂ) ਨੀਚੇ ਯੂਨੀਯੋਂ ਮੇਂ ਲੇ ਜਾਤਾ ਹੈ ॥

(੩) ਜਬ ਪੁਨ ਅਰ ਪਾਪ (ਦੋਨੋਂ ਪ੍ਰਕਾਰ ਕੇ ਮਿਸਰਤ ਕਰਮ (ਮੁਸਾਵੀ ਕਰਮ ਹੋਤੇ ਹੈਂ)

ਤਬ ਮਨੁਸ਼ ਲੋਕ ਕੋ ਲੇ ਜਾਤਾ ਹੈ ॥

## ਪ੍ਰਾਨ ਕੀ ਵਿਆਖਿਆ

ਆਤਮਾ ਕੇ ਪ੍ਰਤੀਬਿੰਬ ਸੇ ਚੇਤੰਤਾ ਕੋ ਪ੍ਰਾਪਤ ਹੂਆ ਪ੍ਰਾਨ ਹੀ ਮਨ ਸੇ ਕੀਯੇ ਹੂਏ ਕਰਮੋਂ ਕਾ ਫਲ ਭੋਗਨੇ ਕੇ ਲੀਏ ਸ਼ਰੀਰ (ਜਿਸਮ) ਸੇ ਸੰਬੰਧ ਰਖਤਾ ਹੈ ॥ ਮਨੁਸ਼ ਕੇ ਕੀਏ ਹੂਏ ਕਰਮੋਂ ਕੇ ਸਬਬ ਜੀਵ ਭੂਤ ਪ੍ਰਾਨ ਕੋ (ਵੁਹ ਪ੍ਰਾਨ ਜੋ ਜੀਤੇ ਪੁਰਸ਼ ਕੇ ਅੰਦਰ ਹੈ) ਸ਼ਰੀਰ ਧਾਰਨ ਕਰਨਾ ਪੜਤਾ ਹੈ, ਜੋ ਵਾਸਤਵਿਕ ਨਹੀਂ ਹੈ (ਅਰਥਾਤ ਅਸਲ ਨਹੀਂ ਹੈ) ਜੈਸੇ ਰਾਜਾ ਅਪਨੇ ਮੁਖਤਲਿਫ਼ ਸੇਵਕੋਂ ਕੋ ਮੁਖਤਲਿਫ਼ ਕਾਮੋਂ ਪਰ ਸਥਾਪਨ ਕਰਤਾ ਹੈ, ਉਸੀ ਤਰਹ ਕ੍ਰਿਯਾ ਸ਼ਕਤੀ ਵਾਲਾ ਪ੍ਰਾਨ ਹੀ ਅਪਾਨ ਆਦਕ ਵਾਯੂ ਕੋ ਉਨਕੇ ਕਰਮੋਂ ਮੇਂ ਨਯੁਕਤ (ਮੁਕਰੱਰ) ਕਰਤਾ ਹੈ ॥

ਧਾਨ ਰੂਪ ਪ੍ਰਾਨ (ਸ਼ਰੀਰ ਕੇ ਧਾਰਨ ਕਰਨੇ ਵਾਲਾ ਪ੍ਰਾਨ) ਸ਼ਰੀਰ ਕੋ ਪ੍ਰਾਪਤ ਹੋ ਕਰ ਅਪਾਨ ਆਦਿਕ ਭਿੰਨ ਭਿੰਨ ਪ੍ਰਾਨੋਂ ਕੇ ਦੁਆਰਾ ਛੋਟੀ ਛੋਟੀ ਨਾੜੀਯੋਂ ਕੇ ਰਾਸਤੇ ਹੋ ਕਰ ਸਾਰੇ ਸਰੀਰ ਮੇਂ ਘੂਮਤਾ ਰਹਿਤਾ ਹੈ ॥ ਹਿਰਦੇ ਮੇਂ ਸਮਾਨ ਰੂਪ ਵਾਯੂ ਰਹਿਤਾ ਹੈ ॥

ਗੁਦਾ ਅਰ ਇੰਦ੍ਰੀ ਮੇਂ ਪ੍ਰਾਨ ਅਪਾਨ ਰੂਪ ਹੋ ਕਰ ਰਹਤਾ ਹੈ ॥ ਚਕਸ਼ੂ (ਆਂਖੋਂ), ਸਰਵੱਤਰ ਮੁਖ (ਤਮਾਮ ਮੂੰਹ ਮੇਂ) ਅਰ ਨਾਸਕਾ (ਨਾਕ) ਮੇਂ ਰਾਜਾ ਰੂਪ ਪ੍ਰਾਨ ਹੋਤਾ ਹੈ ॥

ਬਹੱਤ੍ਰ ਕਰੋੜ ਦਸ ਹਜ਼ਾਰ ਏਕ ਸੌ ਏਕ ਨਾੜੀਯੋਂ ਮੇਂ ਪ੍ਰਾਨ ਵਯਾਨ ਰੂਪ ਸੇ ਰਹਿਤਾ ਹੈ ॥

ਕੁਲ ਨਾੜੀਯੋਂ ਮੇਂ ਬੜੀ ਨਾੜੀਆਂ ਤਿੰਨ ਲਖ ਪੰਜਾਹ ਹਜ਼ਾਰ ਹੈਂ ॥ ਇਨ ਮੇਂ ਸੇ ਪ੍ਰਧਾਨ ਨਾੜੀਆਂ ੧੪ (ਚੌਦਹ) ਹੈਂ, ਜਿਨ ਕੇ ਨਾਮ ਯਿਹ ਹੈਂ—

(੧) ਏੜਾ, (੨) ਪਿੰਗਲਾ, (੩) ਸ਼ੁਸ਼ੁਸਮਨਾ (ਸੁਖਮਨਾ), (੪) ਗੰਧਾਰੀ), (੫) ਹਸਤੀ ਜਿਹਬਾ, (੬) ਕੋਹੂ, (੭) ਸਰਸ੍ਵਤੀ, (੮) ਪੂਸਾ, (੯) ਸੰਖਣੀ, (੧੦) ਪੈਸਵਨੀ, (੧੧) ਵਾਰੁਣੀ, (੧੨) ਅਲੰਭ ਭੂਸਾ, (੧੩) ਵਿਸ਼ੋਧਰੀ, (੧੪) ਯਸ਼ਸ਼ਵਨੀ ॥

ਇਨ ਚੌਦਾਂ ਮੇਂ ਸੇ ਮੁੱਖੀ ਨਾੜੀਆਂ ਤੀਨ ਹੈਂ—

(੧) ਏੜ (੨) ਪਿੰਗਲਾ, (੩) ਸ਼ੁਸ਼ਮਣ (ਸੁਖਮਨਾ)

ਏੜਾ ਨਾੜੀ—ਚੰਦ੍ਰ ਸਰੂਪ ਹੈ ਜੋ ਬਾਏਂ ਨਥਨੇ ਤਕ ਜਾਤੀ ਹੈ ॥

ਪਿੰਗਲਾ ਨਾੜੀ—ਸੂਰਯ (ਸੂਰਜ) ਸਰੂਪ ਹੈ ਜੋ ਦਾਹਨੇ ਨਥਨੇ ਤਕ ਜਾਤੀ ਹੈ ॥

ਸੁਖਮਨਾ ਨਾੜੀ—ਵਿਸ਼ਨੂ ਸਰੂਪ ਹੈ, ਜੋ ਕਿ ਅੰਤ੍ਰ ਸਹੰਸਰ ਦਲ ਕੰਵਲ ਤਕ ਚਲੀ ਗਈ ਹੈ ॥

ਨੋਟ—ਸੁਖਮਨਾ ਕੇ ਅੰਦਰ ਕੀ ਨਾੜੀ ਕੋ ਚਤਰਾਨੀ ਕਹਤੇ ਹੈਂ ॥ ਸੁਖਮਨਾ ਕੇ ਅੰਦਰ ਕੀ ਏਕ ਔਰ ਨਾੜੀ ਕੋ ਵਿਚਰਾਨੀ ਬੋਲਤੇ ਹੈਂ ॥ ਯਿਹ ਨਾੜੀ ਬਜਰ ਵਤ ਹੈ (ਪਥਰ ਜੈਸੀ ਸਖਤ) ॥

ਸੁਖਮਨਾ ਕੇ ਅੰਦਰ ਕੀ ਤੀਸਰੀ ਨਾੜੀ ਕੋ ਬ੍ਰਹਮ ਨਾੜੀ ਬੋਲਤੇ ਹੈਂ ਵਿਦਤ (ਬਿਜਲੀ) ਨਾੜੀ ਭੀ ਨਾਮ ਹੈ ॥

## ਸਾਖੀ ਉਨੱਤਰਵੀਂ

ਮੂਲ—ਏਕ ਬੇਰ ਗੁਰੂ ਕਹਿਆ ਸੰਗਤ ਨੂੰ, ਭਾਈ ਸਿਖੋ !

ਧਨ ਨਾਰੀ, ਧਨ ਭਜਨ ਹੈ,ਧਨ ਕਲਜੁਗ ਜੁਗ ਈਸ ॥
ਮਹਾਂ ਬਿਕਾਰੀ, ਜੁਗ ਤਰੇ, ਭਜਨ ਤਰਾਏ ਕੀਸ ॥੧॥

ਅਰਥ—ਧਨ ਵੁਹ ਇਸਤ੍ਰੀ (ਜਿਸ ਕਾ ਬਿਆਨ ਇਸ ਸਾਖੀ ਮੇਂ ਹੈ) ਇਹ ਬੀਬੀ ਦਯਾਵਾਨ ਥੀ (ਦਯਾ ਕਾ ਸਰੂਪ ਥੀ)

ਦਯਾ ਕੇ ਪ੍ਰਤਾਪ ਸੇ ਹੀ ਯਿਹ ਔਰਤ ਸੇ ਆਦਮੀ ਹੂਈ ॥ ਦਯਾ ਕੇ ਪ੍ਰਤਾਪ ਸੇ ਹੀ ਯਿਹ ਬਾਦਸ਼ਾਹਿ ਕਾ ਵਜ਼ੀਰ ਹੂਈ ਅਰ ਅੰਤ ਹੋਨੇ ਪਰ ਇਸਨੇ ਸ੍ਰੀ ਬਿਸ਼ਨੂ ਜੀ ਮਹਾਰਾਜ ਕੀ ਪੁਰੀ ਮੇਂ ਨਵਾਸ ਲੀਆ ॥

ਮਹਾਰਾਜ ਜੀ ਨੇ ਜ਼ੋਰ ਸੇ ਸੰਗਤ ਕੋ ਚੇਤਾਵਨੀ ਕੀ ਕਿ ਅਕਾਲ ਪੁਰਖ ਕੇ ਨਾਮ ਕਾ ਸਿਮਰਨ ਧਨ ਹੈ ॥ ਅਰ ਧਨ ਯਿਹ ਕਲਜੁਗ ਹੈ ॥ ਐਸੇ ਹੀ ਜੁਗ ਹੋਨੇ ਚਾਹੀਯੇ ॥ ਮਹਾਰਾਜ ਜੀ ਨੇ ਕਲਜੁਗ ਕੀ ਮਹੱਤਤਾ ਕੋ ਯੂੰ ਬਿਆਨ ਕੀਆ :—

ਕਿ ਮਹਾਨ ਪਾਪੀ ਏਸ ਕਲਜੁਗ ਮੇਂ ਤਰੇ ਹੈਂ,

ਅਰ ਨਾਮ ਨੇ ਤਰਾਏ ਹੈਂ ॥

ਸਿਰੇ ਦੀ ਗਲ ਇਹ ਹੈ ਕਿ ਨਾਮ ਕੇ ਸਿਮਰਨ ਨੇ ਕਿਸ ਕਿਸ ਕਾ ਉਧਾਰ ਨਹੀਂ ਕੀਆ ਅਰ ਕੌਣ ਕੌਣ ਸੇ ਮੁਕਤੀ ਕੋ ਪ੍ਰਾਪਤ ਨਹੀਂ ਹੂਏ ॥

## ਪ੍ਰਮਾਨ ਗੁਰਬਾਣੀ

ਰਾਗੁ ਗਉੜੀ ਚੇਤੀ ਬਾਣੀ ਨਾਮ ਦੇਉ ਜੀਉ ਕੀ ॥
ਦੇਵਾ ਪਾਹਨ ਤਾਰੀਅਲੇ ॥
ਰਾਮ ਕਹਤ ਜਨ ਕਸ ਨ ਤਰੇ ॥ ੧ ॥ ਰਹਾਉ ॥

ਐ ਪ੍ਰਕਾਸ਼ ਰੂਪ ਵਾਹਿਗੁਰੂ ਆਪ ਕੇ ਨਾਮ ਨੇ ਸਭ ਕੀ ਮੋਕਸ਼ ਕੀ ॥ ਰਾਮ ਕਾ ਸਿਮਰਨ ਕਰਤਾ ਹੂਆ ਆਦਮੀ ਕੌਨ ਨਾ ਮੁਕਤ ਪਾਵੇ (ਜਰੂਰ ਪਾਵੇਗਾ)

## ਕੌਨ ਕੌਨ ਸੇ ਤਾਰੇ

ਤਾਰੀਲੇ ਗਨਿਕਾ, ਬਿਨੁ ਰੂਪ ਕੁਬਿਜਾਂ,
ਬਿਆਧਿ, ਅਜਾਮਲੁ, ਤਾਰੀਅਲੇ ॥
(ਚਰਨ ਬਧਿਕ ਜਨ) (ਤੇਊ) ਮੁਕਤਿ ਭਏ ॥
ਚਰਨੋਂ ਕੋ ਤੀਰ ਮਾਰਨੇ ਵਾਲੇ ॥
ਹਉ ਬਲਿ ਬਲਿ ਜਿਨ ਰਾਮ ਕਹੇ ॥
(ਦਾਸੀ ਸੁਤ ਜਨ) (ਬਿਦਰੁ), ਸੁਦਾਮਾ,
ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ, ਤਪ ਹੀਨ, ਕੁਲ ਹੀਨ, ਕ੍ਰਮ ਹੀਨ
ਨਾਮੇ ਕੇ ਸੁਆਮੀ, ਤੇਊ ਤਰੇ ॥

(ਨਾਮ ਦੇਵ ਕੇ ਸੁਵਾਮੀ ਜੀ, ਆਪ ਕੇ ਨਾਮ ਨੇ ਐਸੇ ਐਸੇ ਤਾਰੇ ਹੈਂ) ॥

ਮੂਲ—(ਨਾਰੀ ਦਇਆ ਆਨੰਦ ਹੈ)
(ਜਾਂ ਜੁਗ ਭੀਤਰ ਭਾਖ) ॥

ਅਰਥ—ਦਯਾਵਾਨ ਨਾਰੀ ਕੋ ਹੀ ਪੂਰਨ ਆਨੰਦ ਕੀ ਪ੍ਰਾਪਤੀ ਹੈ, ਇਸ ਜੁਗ ਮੇਂ ਜਿਸ ਕਾ ਜ਼ਿਕਰ ਇਸ ਸਾਖੀ ਮੇਂ ਕੀਆ ਜਾ ਰਹਾ ਹੈ।

ਮੂਲ—(ਖਟ ਸ਼ਾਸਤਰ ਪੱਢ ਕਿਆ ਕਰੈ)
(ਨਾਮ ਜਪਤ ਮਨ ਰਾਖ) ॥

ਅਰਥ—ਛੇ ਸ਼ਾਸਤ੍ਰ ਪੜ੍ਹਨੇ ਕਾ ਕਿਆ ਗੁਣ ॥ ਨਾਮ ਕਾ ਸਿਮਰਨ ਕਰੋ ਪਰੰਤੂ ਚਿਤ ਬ੍ਰਿਤੀ ਇਸ ਮੇਂ ਰਾਖ ਕਰ, ਕਿਉਂਕਿ ਸ਼ਾਸਤ੍ਰੋਂ ਕਾ ਨਚੋੜ ਨਾਮ ਕਾ ਸਿਮਰਨ ਹੀ ਹੈ।

## ਪ੍ਰਮਾਣ ਗੁਰਬਾਣੀ

(੧) ਪੜੇ ਸੁਨੇ ਕਿਆ ਹੋਈ, ਜਉ ਸਹਜ ਨ ਮਿਲਿਓ ਸੋਈ ॥

ਸਹਜ = ਅਗਰ ਉਸ ਆਦਮੀ ਕੋ ਸਹਜ ਅਵਸਥਾ (ਨਾਮ ਕੀ ਪ੍ਰਾਪਤੀ ਨਹੀਂ ਹੂਈ) ॥

(੨) ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ,
ਨਾਨਕ ਤੇ ਜਨ ਨਾਮਿ ਮਿਲੇਇ ॥

(੩) ਬੇਦ ਪੁਰਾਨ ਪੜੇ ਕਾ ਕਿਆ ਗੁਨੁ
ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀਂ ਜਾਨੀ
ਕੈਸੇ ਉਤਰਸਿ ਪਾਰਾ ॥

## ਉਦਾਹਰਨ (ਸੌ ਸਾਖੀ)

ਏਕ ਪਾਰਧੀ ਥਾ (ਸ਼ਕਾਰੀ), ਉਨ ਏਕ ਬਾਰ ਬਹੁਤੇ ਜੀਉ ਮਾਰੇ ਅਤੇ ਪੀਛੇ ਚਿਰੀਆਂ ਮਾਰੀਂ ॥ ਤਬ ਬਹੁਤ ਪੰਛੀ ਵਿਰਲਾਪ ਲਗੇ ਕਰਨ (ਜਾਨਵਰੋਂ ਕਾ ਚੀਖੇਂ ਮਾਰਨਾ ਅਰ ਸ਼ੋਰ ਕਰਨਾ ਹੀ ਫਰਯਾਦ ਹੈ) ॥ ਉਸ ਸ਼ਿਕਾਰੀ ਨੇ ਸੋਚਾ ਅਤੇ ਮਨ ਵਿਖੇ ਕਹਿਣ ਲਗਾ, ਕਿ "ਦੇਖ ਮਨ", ਇਸ ਬਨ ਵਿਚ ਤਪਸਵੀ ਤਪ ਕਰਦੇ ਹੈਨ ॥ ਬਹੁਤ ਰਾਜੇ ਭੀ ਰਾਜ ਛੋਡ ਕੇ ਬਨ ਵਿਚ ਆਇਕੇ ਤਪ ਕਰਤੇ ਹਨ ॥ ਅਸਾਡੀ ਦੇਹ ਪਾਪੀ ਬਨ ਵਿਚ ਆਇਕੇ ਜੀਆ ਮਾਰੇ ਅਤੇ ਪਾਪ ਕੀਆ ॥ ਫੇਰ ਮਨ ਵਿਚ ਸੋਚ ਆਈ, ਕਿ ਬਿਕ੍ਰਮਾਜੀਤ ਉਪਕਾਰੀ ਹੈ, ਉਸ ਪਾਸ ਚਲੀਏ ॥ ਤਾਂ ਇਹ ਬਿਚਾਰ ਕੇ ਚਲਿਆ ॥

ਐਸਾ ਮੇਲ ਮਿਲਿਆ ਕਿ ਅਗੋਂ ਰਾਜਾ ਅਸਵਾਰ ਹੂਆ ਸੈਨਾ ਸਾਥ ਔਂਦਾ ਸੀ, ਪਾਰਧੀ ਨੂੰ ਦੇਖ ਕਰ ਪਕੜਾਇ ਲੀਆ ॥ ਬਾਂਧਾ ਅਤੇ ਪੰਜ ਦਿਨ ਸਜਾਇ ਦਈ ਅਤੇ ਕੈਦ ਵਿਚ ਪਾ ਦਿੱਤਾ ॥ ਤਾਂ ਏਕ ਸ਼ਾਹੂਕਾਰ ਬਾਨੀਏ ਦੀ ਲੌਂਡੀ ਨੇ ਦੇਖਿਆ ਅਤੇ ਉਸ ਦੇ ਮਨ ਵਿਚ ਦਇਆ ਆਈ ॥ ਉਸ ਲੌਂਡੀ ਨੇ (ਪੁਰਖ ਭੇਸ ਕਰ) ਅਪਣੇ ਆਪ ਨੂੰ ਬੰਧਵਾਯਾ ਅਤੇ ਉਸ ਨੂੰ ਛੁਡਵਾਯਾ ਅਤੇ ਆਪ ਉਸ ਸ਼ਕਾਰੀ ਦੇ ਥਾਂ ਜੇਲ ਵਿਚ ਗਈ ਅਤੇ ਕੈਦ ਹੋਈ ॥ ਸਪਾਹੀਆਂ ਨੂੰ ਧੰਨ ਦੇ ਦਿਤਾ

ਕਿ ਤੁਸੀਂ ਕੋਈ ਭੇਦ ਨਾ ਦਸਨਾ ਕਿ ਇਸ ਲੌਂਡੀ ਨੇ ਆਦਮੀ ਨੂੰ ਨਸਾ ਦਿਤਾ ਹੈ ਅਤੇ ਆਪ ਮਰਦ ਦਾ ਲਿਬਾਸ ਕਰਕੇ ਜੇਲਖਾਨੇ ਵਿਚ ਆਈ ਹੈ॥ ਲੌਂਡੀ (ਆਦਮੀ ਦੇ ਭੇਸ ਵਿਚ) ਇਕ ਮਹੀਨਾ ਜੇਲ ਦੇ ਅੰਦਰ ਰਹੀ॥ ਉਸ ਸ਼ਕਾਰੀ ਉਤੇ ਜਦੋਂ ਇਸ ਤੀਵੀਂ ਦੀ ਦਿਆ ਹੋਈ ਤਾਂ ਉਸ ਦੇ ਦਿਲ ਤੇ ਇਤਨਾ ਅਸਰ ਹੋਯਾ ਕਿ ਉਹ ਮੁੜ ਘਰ ਨਹੀਂ ਗਿਆ ਪਰੰਤੂ ਉਸੇ ਬਣ ਵਿਚ ਹੀ ਆਇਕੇ (ਜਿਥੇ ਕਿ ਉਸ ਨੇ ਜਾਨਵਰ ਮਾਰੇ ਥੇ) ਸਿਮਰਨ ਭਗਤੀ ਵਿਚ ਬੈਠ ਗਿਆ ਅਤੇ ਤਪ ਕਰਨਾ ਆਰੰਭਿਆ ॥

ਜਦ ਇਕ ਮਹੀਨਾ ਹੂਆ ਤਾਂ ਰਾਜੇ ਯਾਦ ਕਰਿਆ ਪਾਰਧੀ (ਸ਼ਕਾਰੀ ਨੂੰ) ॥ ਤਾਂ ਲੌਂਡੀ ਗਈ ਰਾਜੇ ਪਾਸ, ਤਾਂ ਰਾਜੇ ਪੁਛਿਆ, ਤੂੰ ਨਾਰੀ ਕਿ ਪੁਰਖ ? ਤਾਂ ਬੋਲੀ, ਅਰੇ ਪਾਪੀ, ਪਾਰਧੀ ਹਾਂ ਮੈਂ, ਤੇਰੇ ਪਾਪੀ ਦੇ ਘਰਿ ਅੰਨ ਪਾਣੀ ਖਾਇਆ, ਅਰ ਤੀਵੀਂ ਹੂਈ ॥ ਮੇਰਾ ਸਰੀਰ ਮਰਦ ਦਾ ਕਰਿ, ਨਹੀਂ ਤਾਂ ਮੈਂ ਮਰਾਂਗੀ ॥ ਰਾਜਾ ਸੁਣ ਕੇ ਸ਼ੋਕ ਵਿਚ ਗਲਤਾਨ ਹੂਆ ॥ ਬੋਲਿਆ, ਜਤਨ ਕਰਾਂਗਾ, ਮਤ ਮਰ ॥ ਅਤੇ ਉਸ ਨੂੰ ਫਿਰ ਜੇਲ ਵਿਚ ਭੇਜ ਦਿਤਾ ॥

ਪ੍ਰਾਂਤ (ਸਵੇਰੇ) ਉਠ ਰਾਜਾ ਜੰਗਲ ਗਇਆ ਤਾਂ ਉਹ ਪਾਰਧੀ ਹੁਇ ਬੈਠਾ ਤਪਸੀ ॥ ਰਾਜੇ ਮਥਾ ਟੇਕਿਆ, ਪਰ ਤਪਸੀ ਨਾ ਬੋਲਿਆ ॥ ਤਾਂ ਰਾਜੇ ਨੇ

ਤਪਸ੍ਵੀ ਨੂੰ ਉਠਾਇ ਕੇ ਪਾਲਕੀ ਵਿਚ ਪਾਯਾ ਅਤੇ ਅਪਣ ਮਹਲਾਂ ਵਿਚ ਲੈ ਆਯਾ ॥ ਦੂਸਰੇ ਦਿਨ ਆਦਰ ਕਰਕੇ ਰਾਜ ਸਉਂਪਿਆ ॥ ਮੰਤ੍ਰੀਆਂ ਨੂੰ ਕਹਿਆ, ਮੇਰਾ ਗੁਰੂ ਹੈਗਾ, ਤੁਸਾਂ ਸਭ ਨੇ ਆਗਿਆ ਮੰਨਣੀ ਜਾਂ ਲਗ ਮੈਂ ਨ ਆਵਾਂ ॥ ਐਸਾ ਕਹਿ ਕਰ ਰਾਜਾ ਬਨ ਨੂੰ ਗਿਆ ਅਤੇ ਤਪ ਕਰਨੇ ਲਾਗਾ ॥ ਤਾਂ ਪੀਛੈ ਉਸ ਤਪਸ੍ਵੀ ਫੰਧਕ ਕਹਿਆ, ਮੇਰਾ ਕਹਿਣਾ ਇਹ ਹੈ ਕਿ ਲੌਂਡੀ ਫਲਾਨੀ ਕੋ ਮੰਗਵਾਉ ॥ ਜਦ ਲੌਂਡੀ ਆਈ ਤਾਂ ਉਸ ਨੂੰ ਰਾਜ ਗਦੀ ਦੇ ਕੇ ਆਪ ਪਾਤਸ਼ਾਹੀ ਛਡ ਕੇ ਮੁੜ ਉਸੀ ਬਨ ਨੂੰ ਤਪ ਕਰਨੇ ਵਾਸਤੇ ਚਲਾ ਗਿਆ ॥ ਉਸ ਨੂੰ ਨਾਮ ਦਾ ਅਤੇ ਨਾਮ ਦੇ ਪ੍ਰਤਾਪ ਦਾ ਐਸਾ ਅਨੰਦ ਆਯਾ ਕਿ ਪਾਤਿਸ਼ਾਹੀ ਨੂੰ ਉਸ ਨੇ ਲਤ ਮਾਰੀ ਅਰ ਨਾਮ ਰਸ ਨੂੰ ਫੇਰ ਪੀਵਨ ਲੱਗਾ ॥

(੧) ਸਭੀ ਰਸ ਫੀਕੇ ਰੇ ਹੋ ਗਏ,
ਰਾਮ ਰਸ ਚਾਖਿਆ ਰੇ ਭਾਈ ॥

(੨) ਬਾਦਸ਼ਾਹਾਂ ਸਲਤਨਤ ਬਿਗਜ਼ਾਸ਼ਤੰਦ ॥
ਚੂੰ ਸ਼ਵੰਦ ਆਂ ਮਹਰਮ ਅਜ਼ ਰਫ਼ਤਾਰੇ ਇਸ਼ਕ ॥
ਏਸ ਰਮਜ਼ ਨੂੰ ਸੁਣ ਸੁਣ ਪਿਆਰੇ ਸ਼ਾਹਾਂ ਛਡੀ ਸ਼ਾਹੀ ।
ਪਾਵਨ ਭੇਤ ਸਜਨ ਦੇ ਕਾਰਨ ਰਾਜੇ ਕਰਨ ਗਦਾਈ ॥

ਤਾਂ ਮੰਤ੍ਰੀਆਂ ਕਹਿਆ (ਏ ਗੁਰੂ ਕੇ ਮਉਜੂਦ) ਹੁਕਮ ਹੋਵੈ ॥ ਅਰਥਾਤ

ਯਿਹ ਲੌਂਡੀ ਗੁਰੂ ਕੇ ਸਮਾਨ ਹੀ ਹੈ ਕਿਉਂਕਿ

ਗੁਰੂ ਜੀ ਇਸ ਕੋ ਰਾਜ ਤਖਤ ਪਰ ਬਿਠਲਾ ਕਰ ਬਨ ਕੋ ਤਪਸਯਾ ਕਰਨੇ ਗਏ ਹੈਂ ॥ ਇਸ ਲੀਏ ਇਸ ਕਾ ਹੁਕਮ ਗੁਰੂ ਕੇ ਬ੍ਰਾਬਰ ਹੀ ਸਮਝੋ ॥ ਲੌਂਡੀ ਕੋ ਮੰਤ੍ਰੀਯੋਂ ਨੇ ਕਿਹਾ ਕਿ ਅਬ ਆਪ ਕੀ ਕਿਆ ਆਗਿਆ ਹੈ ॥

ਤਾ ਲੌਂਡੀ ਬੋਲੀ, ਬਿਸ਼ਨ ਨੂੰ ਪਕੜੋ ॥

ਤਾਂ ਸਭ ਲਗੇ ਜਤਨ ਕਰਨ ॥ ਨਗਰ ਤੋਂ ਸਭ ਦੁਨੀਆਂ ਬਿਸ਼ਨ ਜੀ ਦੀ ਢੂੰਡ ਵਿਚ ਚਲੀ ਗਈ ਅਤੇ ਨਗਰ ਵੀਰਾਨ ਹੋ ਗਇਆ ॥ ਇਕ ਗੁਫ਼ਾ ਵਿਚ ਢੂੰਡਦਿਆਂ ਇਕ ਥਾਂ ਸਿਧ ਪਾਇਆ ॥ ਤਾਂ ਪੁਛਿਆ ਮਰਮ (ਅਰਥਾਤ ਉਸ ਸੇ ਇਲਾਜ ਪੂਛਾ) ॥ ਕਹਿਆ "ਹਰ" (ਸਿਧ ਨੇ ਕਹਿਆ ਹਰਿ ਕਾ ਨਾਮ ਜਪਨਾ ਹੀ ਦਾਰੂ ਹੈ)

ਦੇਖਿਆ ਜੋ ਮਰਦੇ ਹੈਨ (ਕੁਰਬਾਨੀ ਕਰਨੇ ਕਾ ਨਤੀਜਾ ਦੇਖ਼ਾ) ਤੋਂ ਸਿਧ ਸਾਥ ਮਿਲ ਗਿਰਨਾਰ ਪਰ ਚੜ੍ਹੇ (ਊਂਚੇ ਪਹਾੜ ਪਰ) ਊਹਾਂ (ਜਗ ਰਾਜ–ਨਾਮ ਹੈ) ਸਿਧ ਕਹਿਆ, ਪੁਰਖ ਹੋਗ ਤੁਮਾਰਾ ਰਾਜਾ ਅਰਥਾਤ ਤੁਮੇਹਾਰਾ ਮੌਜੂਦਾ ਰਾਜਾ ਜੋ ਔਰਤ ਕੀ ਸ਼ਕਲ ਮੇਂ ਹੈ, ਵੁਹ ਮਰਦ ਹੋ ਜਾਵੇਗਾ ॥

ਤਾਂ ਉਹ ਬੋਲੇ, ਬਿਸ਼ਨ ਨੂੰ ਚਾਹੁੰਦਾ ਹੈ ॥ ਤਾਂ ਸਿਧ ਉਨ ਲੋਗੋਂ ਕੇ ਸਾਥ ਹੋ ਲੀਆ; ਅਤੇ ਬਨ ਵਿਚੋਂ ਰਾਜੇ ਨੂੰ ਭੀ ਸਾਥ ਲਿਆ (ਬਿਕ੍ਰਮਾਜੀਤ ਸਾਥ) ਅਤੇ ਆ ਕਰ ਨਾਰੀ ਕੋ ਪੁਰਖ ਕੀਤਾ ॥

ਗੁਰੂ ਵਾਕ

"ਨਾਰੀ ਤੇ ਜੋ ਪੁਰਖੁ ਕਹਾਵੈ, ਪੁਰਖਨ ਤੇ ਜੋ ਨਾਰੀ ॥

ਰਾਜਾ ਨੂੰ ਰਾਜ ਦੀਆ ॥ ਤਾਂ ਮਛਿੰਦ੍ਰ ਨਾਥ, ਗੋਰਖ ਤੇ ਆਦਿ ਸਿਧ ਬਹੁਤ ਆਏ ॥ ਮਿਲ ਕਰ ਰਾਜ ਮੰਤ੍ਰੀ ਕਰੀ, ਔਰਤ ਤੇ ਜੋ ਪੁਰਖ ਥਾ ॥

ਇਹ ਕਹਿਆ ਬਿਸ਼ਨ, ਮਾਨੁਖ ਦੇਹ ਹੈ ॥

(੧) ਦਇਆ ਕਾ ਫਲੁ ਤੁਰਤ ਦਿਖਾਇਆ ॥

(੨) ਜੁਗ ਕਾ ਧਰਮ ਪਾਰਧੀ (ਸ਼ਕਾਰੀ) ਗੁਰੂ ਕੀਤਾ, ਪਾਪ ਕਟੇ ਉਸਕੇ, ਭਾਈ ਸਿਖੋ ਨਾਮ ਕਾ ਪ੍ਰਤਾਪ ਦੇਖੋ ॥

(੧) ਪਾਰਧੀ ਰਾਜ ਗੁਰੂ (ਰਾਜਾ ਕਾ ਗੁਰੂ ਹੂਆ)

(੨) ਦਇਆ ਕਾ ਫਲ–ਲੌਂਡੀ ਪੁਰਖ ਹੋਈ ਅਤੇ ਰਾਜਾ ਕਾ ਮੰਤ੍ਰੀ ॥

(੩) ਰਾਜਾ ਨੇ ਪ੍ਰਮਾਰਥ ਕੀਆ, ਸਿਧ ਦਰਸ਼ਨ ਹੂਏ ਅਤੇ ਸਭ ਬਿਸ਼ਨ ਪੁਰੀ ਬਸੇ ॥

॥ ਦੋਹਿਰਾ ॥

(ਧੰਨ ਇਹ ਕਲਜੁਗ ਜੁਗ ਖਰਾ)
(ਕਰਲੀ ਥੋਰੀ ਹੋਇ) ॥
ਔਰ ਜੁਗਨ ਤੇ ਅਤਿ ਭਲੋ)
(ਪਾਰਿ ਉਤਾਰੇ ਸੋਇ) ॥

ਸਾਖੀ ਪੂਰੀ ਹੋਈ ॥੬੯॥ ਬੋਲੋ ਵਾਹਿਗੁਰੂ ਜੀ ॥



# ਸਾਖੀ ਸੱਤਰਵੀਂ

ਮੂਲ—ਇਕ ਬੇਰ ਗੁਰੂ ਜੀ ਕੇ ਦਰਸ਼ਨ ਨੂੰ ਸੰਗਤ ਆਈ, ਦਰਸ਼ਨ ਕਰਕੇ ਨਿਹਾਲ ਹੂਏ, ਬਡੀ ਭੀੜ ਹੂਈ॥ ਗਰਮੀ ਕੀ ਰੁਤ ਥੀ ॥ ਸਭ ਕੀਆਂ ਭਾਵਨਾ ਪੂਰਨ ਕਰਤੇ ਥੇ॥ ਤਾਂ ਭੀੜ ਵਿਚਦੋਂ (ਭੀੜ ਮੇਂ ਸੇ) ਇਕ ਫ਼ਕੀਰ ਮਦਾਰੀ (ਪੀਰ ਸ਼ਾਹ ਮਦਾਰ ਦੇ ਚੇਲੋਂ ਕੋ ਮਦਾਰੀ ਕਹਿਤੇ ਹੈਂ) ਬੁਕ ਭਰਿਆ ਫੁਲਾਂ ਕਾ ਹਜ਼ੂਰ ਆਏ ਪਹੁੰਚਿਆ (ਸਤਿਗੁਰੂ ਕਲਗੀਧਰ ਸਾਹਿਬ ਜੀ ਕੀ ਹਜ਼ੂਰੀ ਮੇਂ) (ਸਤਿਗੁਰੂ ਜੀ ਕੇ ਐਨ ਨਜ਼ਦੀਕ)॥ ਬੇਹਾਲ ਹੋਇਆ ਗਰਮੀ ਕਾ ॥ ਪਰਵੇਸ (ਪਸੀਨਾ, ਮੁੜ੍ਹਕਾ) ਵਗਦਾ, ਨੰਗੀ ਦੇਹ ॥ ਆਇਕੇ ਫੁਲ ਚੰਬੇਲੀ ਗੁਲਾਬ ਕੇ ਭੇਟ ਆਣ ਦੀਏ॥ ਬਚਨ ਹੂਆ ਗੁਰੂ ਕਾ :—

"ਸਾਂਈ ਵਾਲੇ ਸਾਹਿਬ ਲੋਕ, ਬਦਨ ਕੋ ਇਤਨਾ ਕਸ਼ਟ ਕਿਉਂ ਦੀਆ ॥ ਫੇਰ ਫੁਲ ਆਨੇ, ਤੁਮਾਰਾ ਦਰਸ਼ਨ ਨਹੀਂ ਭੇਟ ਹੈਗਾ (ਅਰਥਾਤ ਆਪ ਕਾ ਦਰਸ਼ਨ ਹੀ ਸਫਲ ਥਾ)॥ ਇਕ ਜਾਣਿਆ, ਤਾਂ ਫ਼ੇਰ (ਫਰਕ) ਕਿਆ॥

ਤਾਂ ਫ਼ਕੀਰ ਬੋਲਾ :—

ਮੂਲ—(੧) ਦਸਤ ਖਾਲੀ, ਰੂਏ ਸਯਾਹ ॥

ਅਰਥ—ਖਾਲੀ ਹਾਥ ਆਨਾ, ਅਪਨਾ ਮੂੰਹ ਕਾਲਾ ਕਰਨਾ ਹੈ॥

ਮੂਲ–(੨) ਦਸਤ ਆਮਦ, ਬੇਪ੍ਰਵਾਹ ॥
ਅਰਥ–ਬੇਪ੍ਰਵਾਹ ਕੇ ਪਾਸ ਕੁਛ ਲੇਕਰ ਆਨਾ ਚਾਹੀਏ ॥
ਮੂਲ–(੩) ਆਵਾਜ਼ ਖਾਲੀ ਜਹਾਨ, ਬੇ ਪੀਰ ॥
ਅਰਥ–ਜਹਾਨ (ਦੁਨੀਆਦਾਰ ਬਗ਼ੈਰ ਨਾਮ ਕੇ ਹੈਂ) ਕਿਉਂਕਿ ਮੁਰਸ਼ਦ ਕੇ ਬਗ਼ੈਰ ਹੈਂ ॥
ਮੂਲ–(੪) ਬਦਨ ਸੂਨ, ਕਾਫ਼ਰ ਬੇਵਜੀਰ ॥
ਅਰਥ–ਮੂੰਹ ਖਾਲੀ ਹੈ (ਨਾਮ ਕਾ ਸਿਮਰਨ ਨਹੀਂ ਕਰਤੇ) ਖ਼ੁਦਾ ਸੇ ਕਾਫ਼ਰ ਹੈਂ, ਕਿਉਂ ਜੋ ਉਨਕਾ ਸਲਾਹ ਦੇਨੇ ਵਾਲਾ ਕੋਈ ਮੁਰਸ਼ਦ ਨਹੀਂ ਹੈ ॥

## ਸਤਿਗੁਰੂ ਬਚਨਿ

ਮੂਲ–ਰੂਹ; ਖਲਾਸ ਬਾਜੀ, ਬਗੈਰ ਹਵਾਇ ॥
ਅਰਥ–ਮਹਾਰਾਜ ਜੀ ਕਾ ਉਪਦੇਸ਼ :–
ਰੂਹ ਕਾ ਤਬ ਛੁਟਕਾਰਾ ਹੋਤਾ ਹੈ ਜਬ ਯਿਹ ਪੁਰਸ਼ ਹਿਰਸੋ ਹਵਾ (ਖਾਹਿਸ਼ਾਤੇ ਦੁਨੀਯਾਵੀ ਸੇ ਪਾਕ ਹੋ) ॥

## ਪ੍ਰਮਾਨ ਗੁਰਬਾਣੀ

(੧) ਜਬ ਲਗੁ ਮਨ ਬੈਕੁੰਠ ਕੀ ਆਸ ॥
ਤਬ ਲਗੁ ਨਾਹੀਂ ਚਰਨ ਨਿਵਾਸ ॥
(ਭੈਰਉ ਕਬੀਰ ਜੀ

(੨) ਜਬ ਲਗੁ ਮੋਹ ਮਗਨ ਸੰਗਿ ਮਾਇ ॥
ਤਬ ਲਗੁ ਧਰਮ ਰਾਇ ਦਇ ਸਜਾਇ ॥
(ਸੁਖਮਨੀ ਸਾਹਿਬ)

ਮੂਲ–ਖ਼ੁਦਾਇ ਚਸ਼ਮ ਬੇ ਪਰਵਾਹੇ ॥
ਅਰਥ–ਗੁਰੂ ਕੀ ਆਂਖ (ਸਤਿਗੁਰੂ ਜੀ ਕੀ ਕ੍ਰਿਪਾ ਦ੍ਰਿਸ਼ਟੀ ਬੇ ਪ੍ਰਵਾਹਿ ਕਰਤੀ ਹੈ) ॥
ਮੂਲ–ਬਦਨ ਫੁਰਮਾਨ, ਖਲਾਸੀ ਜਹਾਨ ॥
ਅਰਥ–ਸਤਿਗੁਰ ਜੀ ਕਾ ਹੁਕਮ (ਉਪਦੇਸ਼) ਜਹਾਨ ਸੇ ਛੁਟਕਾਰਾ ਦੇਨੇ ਵਾਲਾ ਹੈ ॥
ਮੂਲ–ਬੰਦਗੀ ਦਰ ਦਰਗਾਹ ਪ੍ਰਵਾਨ ॥
ਅਰਥ–ਇਬਾਦਤ ਸੇ ਬਾਰਗਾਹਿ ਇਲਾਹੀ ਮੇਂ ਕਬੂਲ ਹੋਤਾ ਹੈ ॥
ਮੂਲ–ਤਾਂ ਸੁਣਕੇ ਖੁਸ਼ੀ ਹੋਆ ਦਰਵੇਸ਼ ॥
ਅਰਥ–ਇਤਨੇ ਬਚਨ ਬਿਲਾਸ ਸੁਣ ਕੇ ਮਦਾਰ ਫਕੀਰ ਅਤੀ ਪ੍ਰਸੰਨ ਹੋਯਾ ॥
ਮੂਲ–ਬੋਲਾ, ਮੱਕੇ ਕੀ ਜ਼ਿਆਰਤ ਹੂਈ, ਬੇਐਬ ਰੋਜ ॥
ਅਰਥ–ਆਖਣ ਲਗਾ, ਵਾਹਿ ! ਵਾਹਿ ! ਅਜ ਮੱਕੇ ਸ਼ਰੀਫ਼ ਕੀ ਜ਼ਿਆਰਤ ਹੂਈ (ਖ਼ਾਨਾਕਾਹਬੇ ਕਾ ਦਰਸ਼ਨ ਹੂਆ) ॥ ਆਜ ਕਾ ਦਿਨ ਮੁਬਾਰਕ ਹੈ ਅਤੇ ਨੇਕ ਸਾਇਤ ਹੈ (ਸੁਲੱਖਨੀ ਘੜੀ ਹੈ) ॥
ਮੂਲ–ਖੂਬ ਦੀਦਾਰੇ ਖ਼ੁਦਾਇ ਚਸ਼ਮ ਦੀਦਮੇ ॥
ਅਰਥ–ਖ਼ੁਦਾਵੰਦ ਕਰੀਮ ਕਾ ਨੇਕ ਅਰ ਪਾਕ ਦੀਦਾਰ ਆਪਨੀ ਆਂਖੋਂ ਸੇ ਦੇਖਾ ॥

## ਫਿਰ ਫ਼ਕੀਰ ਬੇਨਤੀ ਕਰਨ ਲਗਾ

ਮੂਲ–ਇਕ ਬਾਤ ਹੈਗੀ, ਸਚੇ ਗੁਰ, ਪੀਰੇ ਜਹਾਨ ॥

ਅਰਥ–ਸਚੇ ਗੁਰੂ ਜੀ ਅਰ ਜਹਾਨ ਕੇ ਪੀਰ ਜੀ, ਦਾਸ ਦੀ ਇਕ ਅਰਜੋਈ ਹੈ ॥

ਮੂਲ–ਬੰਦ: ਬਦਨ ਕਦਮ ਹਾਲ ਚੁਨੀ ਅਸਤ ॥

ਅਰਥ–ਬੰਦਾ ਦੇ ਏਥੇ ਔਣ ਦਾ ਅਤੇ ਆਪ ਦੇ ਦਰਸ਼ਨ ਕਰਨ ਦਾ ਤਾਤਪਰਜ ਇਹ ਹੈ ॥

ਮੂਲ–ਚੂੰ ਦਰ ਦਰਯਾ ਤਨ ਰਫਤ ਬਾ ਗੁਸਲੇ ਮਰਾ ॥

ਅਰਥ–ਜਬ ਦਰਯਾ ਮੇਂ ਬੰਦਾ ਅਸ਼ਨਾਨ ਕਰਨੇ ਕੋ ਗਿਆ ॥

ਮੂਲ–ਇਆ ਡੂਬਕੀ ਲਈ ਤਾਂ ਹਮ ਗਏ ॥ ਦੇਖਾ ਦੂਰ ਲੈ ਗਇਆ ਕੋਈ॥ ਤਾਂ ਮੈਂ ਖ਼ਾਬ (ਸੁਫ਼ਨਾ) ਜਾਣੀ ॥ ਇਕ ਤੀਵੀਂ ਦੇਖੀ, ਉਸਦੀ ਦੇਹ ਵਿਚ ਬਹੁਤੇ ਜੀਵ ਦੇਖੇ ॥ ਫੇਰ ਓਹ ਮੈਨੂੰ ਇਕ ਮੰਦਰ ਵਿਚ ਲੈ ਗਈ, ਬੱਡਾ ਆਦਰ ਦੀਆ, ਪੂਜਾ ਭੇਟ [illegible]ਈ ॥ ਫੇਰ ਓਥੇ ਹੀ ਮੈਂ ਇਕ ਪੁਰਖ ਦੇਖਾ ਮੂੰਹਾਂ ਵਾਲਾ, ਨਾਗ ਲਪੇਟੇ ਸਪੇਲੇ ਵਾਂਗੂ ॥ ਬੋਲਾ ਸੁਖ ਸਾਈਂ (ਸਾਈਂ ਜੀ, ਆਪ ਰਾਜੀ ਹੋ) ॥ ਮੈਂ ਬੋਲਾ, ਮੈਂ ਜਾਣਿਆ ਨਾਹੀ ॥ ਤਾਂ ਬੋਲਾ, ਗੁਰੂ ਦਸਵਾਂ ਪਾਤਿਸ਼ਾਹ ਪਾਸ ਜਾਇ ਕਹਿਣਾ:–

"ਪਾਂਚ ਕਰੋੜ ਪਚਪਨ ਲਾਖ ਧਨ ਤੁਮਾਰਾ ਹੈਗਾ ॥ ਆਬ ਕੀ ਤੀਵੀਂ ਮੇਰੇ ਪਾਸ ਭੇਜਿਆ ਹੈਗਾ ॥

ਅਰਥਾਤ

ਪਾਨੀ ਮੇਂ ਰਹਨੇ ਵਾਲੀ ਔਰਤ, ਨਦੀ, ਦਰਯਾਇ ਨੇ ਮੇਰੇ ਪਾਸ ਅਮਾਨਤ ਕੇ ਲੀਏ ਜਮਾ ਕਰਵਾਇਆ ਹੈ ॥

ਅਤੇ

ਦਸ ਕਰੋੜ ਸਤਰ ਲਾਖ ਦੂਜੀ ਮੇਰੀ ਤੀਵੀਂ ਹਥ

ਭੇਜਾ ॥ (ਪਿਛਲੇ ਜਨਮ ਕੀ ਦੇਹ ਕਾ)

ਸੋ ਏਹਦੀ ਕੀਕਰ ਗਲ ਹੈ (ਇਸ ਅਮਾਨਤ ਰਖਣ ਦੇ ਬਾਰੇ ਕੀਹ ਹੁਕਮ ਹੈ)

(ਸਵਾ ਸੋਲਾਂ ਕਰੋੜ ਦਾ ਮੁਲਖ ਭਾਵੇਂ ਧਨ) ਵਾਧੇ ਸਣੇ ਲੇਵੋ ॥ ਜਿਥੇ ਚਾਹੋ, ਉਥੇ ਹੀ ਤਲਬੋ (ਮੰਗੋ, ਹੁਕਮ ਕਰੋ ਦੇਨ ਨੂੰ ਖੜਾ ਹਾਜਰ ਹਾਂ)"

ਸਤਿਗੁਰੂ ਜੀ ਮਦਾਰੀ ਫ਼ਕੀਰ ਦਾ ਇਹ ਬਚਨ ਸੁਣ ਕਰ ਹਸੇ ਅਰ ਕਿਹਾ :

ਭਲਾ—ਸਾਈਂ ਫਕੀਰ—ਭਲਾ

ਮੂਲ—ਤਾਂ ਮਦਾਰ ਫ਼ਕੀਰ ਨੇ ਪੁਛਿਆ ?

"ਜੀ, ਹਮ ਭੀ ਕੁਛ,ਜਾਣੈ, ਜਾਹਰ ਕਹੀਏ ॥"

ਅਰਥ—ਮਹਾਰਾਜ ਜੀ, ਇਹ ਕੀ ਭੇਦ ਹੈ, ਕੁਛ ਅਸਾਂ ਨੂੰ ਭੀ ਸਮਝਾ ਕੇ ਦਸੋ, ਅਤੇ ਇਸ ਭੇਦ ਨੂੰ ਜ਼ਾਹਰ ਕਰੋ।

ਤਾਂ ਬੋਲ ਸੁਣਾਇਆ :—

ਮੂਲ—"ਸਾਈਂ ਜੀ, ਸਤੁਲੁਦਰ ਤੀਵੀਂ ਸੀ ਅਤੇ ਪੁਰਖ ਸਮੁੰਦ੍ਰ ਸੀ, ਦੂਜੀ ਤੀਵੀਂ ਗੁਦਾਵਰੀ ਸੀ ॥ ਹਮ ਲੇਖਾ ਸਮਝਾਂਗੇ ॥ ਪਰ ਆਇਕੇ ਸਿਖਾਂ ਪੁਤਾਂ ਨੂੰ ਲੈ ਦੇਵਾਂਗੇ, ਜਾਂ ਦਿਨ ਰਾਜ ਲਾਇਕ ਹੋਣਗੇ॥ ਰਾਜਪੂਤ ਦਾ ਬਾਲਕ ਹੈਗਾ, ਉਸ ਦੀ ਹਥੀਂ ਲੇਵਾਂਗੇ ॥ ਦੇਵਾਂਗੇ ਭੀ, ਲੇਖਾ ਬਹੁਤ ਹੈਗਾ ॥ ਹਮਾਰਾ ਬੇਟਾ ਮਾਇ ਸਮੇਤ ਲੇਖਾ ਸਮਝਨਗੇ ॥ ਏਸ ਵਾਸਤੇ ਕਹਿਆ ਹੈ, ਭਲਾ ਜੀ, ਭਲਾ, ਦੋ ਬੇਰ ॥ ਸਾਂਈ ਫਕੀਰ (ਇਹ ਸਭ ਕੁਝ ਸਚ ਹੈਗਾ।"

ਤਾਂ ਫ਼ਕੀਰ ਝੁਕ ਬੋਲਾਂ, ਹਮਾਰਾ ਕਿਆ (ਅਰਥਾਤ) ਹਮ ਕੋ ਕਿਆ ਫਲ, ਹਮਾਰਾ ਕਿਆ ਹਾਲ ਹੋਗਾ ॥

ਤਾਂ ਸਤਿਗੁਰ ਜੀ ਬੋਲੇ

"ਅਗਿਆਤ ਮੂਰਤਿ ਹਮਾਂਰੀ ਉਤਰੇਗੀ ॥ ਓਥੇ ਤੁਸੀਂ ਭੀ ਤਪ ਕਾ ਫਲ ਭੋਗ ਲੈਣਾ ॥"

ਫ਼ਕੀਰ ਬੋਲਾ

ਮੂਲ–ਭਵਜਲ ਤੇ ਬਚਾਵੇ ॥ ਭੋਗ ਰੋਗ ॥ ਸਚੁ ਹਕੁ ॥

ਅਰਥ–ਸੰਸਾਰ ਸਾਗਰ ਕੀ ਡੁਬਕੀਆਂ ਤੋਂ ਬਚਾਉ ॥ ਜਨਮ ਮਰਨ ਨਵਾਰੋ ॥ ਭੋਗ ਰੋਗ ਹਨ ॥ ਸਚ ਨਾਲ ਮਿਲਨ ਨਾਲ ਸਚ ਵਿਚ ਸਮਾਈ ਹੁੰਦੀ ਹੈ ॥

ਮੂਲ–ਮਾਲਕ ਬੋਲੇ, ਸਾਂਈ ਜੀ, ਪੂਰਾ ਤੋਲੋ ॥

ਅਰਥ–ਸਤਿਗੁਰ ਜੀ ਨੇ ਕਹਿਆ, ਸਾਈਂ ਦਾਤਾ, ਸਦੀਵ ਹੀ ਨਾਮ ਦੀ ਕਮਾਈ ਕਰੋ ਅਤੇ ਖੁਦਾਏ ਦੇ ਦਰ ਤੇ ਡਿਗੇ ਰਹੋ ॥

ਮੂਲ–ਇਸੀ ਤਰ੍ਹਾਂ ਭਾਣਾ ਹੈਗਾ ॥

ਅਰਥ–ਇਹ ਹੁਕਮੇ ਰੱਬੀ ਹੈ ॥ ਵਰਤ ਕੇ ਹੀ ਰਹੇਗਾ ॥

"ਹੁਕਮੈ ਅੰਦਰ ਸਭੁ ਕੋ, ਬਾਹਰਿ ਹੁਕਮ ਨ ਕੋਇ ॥"

ਮੂਲ–ਭਲਾ (ਤੀਵੀਂ ਉਪਰ ਮਰਦ) (ਦੋਨੋ ਦਰ ਚਸ਼ਮ ਦੀਦਮੇ) ਫੈਸਲ

ਅਰਥ–ਆਪ ਨੇ ਔਰਤ ਅਰ ਮਰਦ ਕੋ ਦੇਖ ਲੀਆ ਅਰ ਉਨਕਾ ਫੈਸਲਾ ਸੁਣ ਲੀਆ ਮਹਾਰਾਜ ਕਾ ਹੁਕਮ ਐਸਾ ਹੀ ਹੋਗਾ ॥

ਮੂਲ—ਤਾਂ ਫ਼ਕੀਰ ਖੁਸ਼ੀ ਹੋ ਕਰ ਉਠ ਗਇਆ ॥

ਅਰਥ—ਮਦਾਰੀ ਫ਼ਕੀਰ ਨੇ ਸਤਿਗੁਰੂ ਜੀ ਕੀ ਖੁਸ਼ੀਆਂ ਲੀਂ ਅਰ ਖਿੜੇ ਮਥੇ ਵਿਦਿਆ ਹੋਯਾ ਅਤੇ ਪ੍ਰਫੁਲਤ ਹੋ ਕੇ ਗਿਆ ॥

ਸਾਖੀ ਪੂਰੀ ਹੋਈ ॥੭੦॥ ਬੋਲੋ ਵਾਹਿਗੁਰੂ ਜੀ ॥



## * ਸਾਖੀ ਇਕੱਤਰਵੀਂ *



ਮੂਲ—ਇਕ ਵੇਰ ਗੁਰੂ ਜੀ ਚਮਕੌਰ ਵਿਚ ਥੇ ॥ ਸੰਗਤ ਜੁੜੀ ਕਾਬਲੀ ਕੰਧਾਰੀ ॥ ਸਿਖਾਂ ਹਥ ਜੋੜੇ, ਜੀ ਕੁਛ ਮਿਲੇ ਅਸਾਨੂੰ ॥ ਬਚਨ ਹੂਆ, ਠਹਿਰੋ, ਧਨ ਦੇਵਾਂਗੇ, ਮਰਵਾਵਾਂਗੇ ॥ ਤਾਂ ਸਿਖ ਚੁਪ ਹੋਏ, ਡਰ ਗਏ ॥ ਪਿਛੋਂ ਬੋਲੇ, ਧੰਧੇ ਦਾ ਹੁਕਮ ਅਤੇ ਜੀਵਨ ਦੀ ਖੁਸ਼ੀ ਬਖਸ਼ੀਏ ॥

ਤਾਂ ਬਚਨ ਹੋਇਆ

ਮੂਲ—(੧) ਗਰਜੇ ਮੇਘਲ, ਖੁਸ਼ੀ ਕਰਿ, ਜਲ ਲੇ ਨਾ ਖੇਤ ॥

ਅਰਥ—ਇਹ ਸੁਣਕੇ ਆਪ ਮੁਸਕਰਾਏ ਤੇ ਬੋਲੇ :-

ਭਾਈ ਸਿਖੋ ! ਵੀਚਾਰ ਕਰੋ, ਭਲਾ ਜੇ ਖੇਤ ਨੂੰ ਪ੍ਰਫੁਲਤ ਕਰਨੇ ਲਈ ਬੱਦਲ ਗਰਜੇ ਅਤੇ ਖੁਸ਼ੀ ਕਰੇ (ਅਰਥਾਤ ਮੀਂਹ ਵਰਸਾਏ) ਤੇ ਅਗੋਂ ਖੇਤ ਉਸ ਪਾਣੀ ਨੂੰ ਲਏ ਨਾ, ਤਾਂ ਬਦੱਲ ਦਾ ਹਿਤ ਕੀ ਕਰੇ ॥

ਮੂਲ-(੨) ਚਾਤ੍ਰਿਕ ਚੁਪਕਾ ਹੋਇ ਰਹਾ ਕਿਆ ਬਾਦਲ ਹੇਤ ॥

ਅਰਥ-ਜੇ ਮੇਘ (ਬੱਦਲ) ਸ੍ਵਾਂਤੀ ਬੂੰਦਾਂ ਸੁਤੇ ਤੇ ਅਗੋਂ ਚਾਤ੍ਰਿਕ (ਬੰਬੀਹਾ) ਮੂੰਹ ਮੀਟ ਲਵੇ ਤਾਂ ਮੇਘ ਦਾ ਹਿਤ ਕੀ ਕਰੇ ॥

ਮੂਲ-(੩) ਚੰਦਨ ਪਰ ਉਪਕਾਰ ਹਿਤ, ਬਨ ਰਹੈ ਸੁਚੇਤ ॥

ਬਨ ਰਹਨਾ = ਹੋਨਾ, ਬੋਲਣਾ, ਬੈਠਨਾ, ਬੇਪ੍ਰਵਾਹ ਹੋਣਾ (ਮਨ ਅਪਨੇ ਸੁਚੇਤ) ॥

ਅਰਥ-ਭਲਾ, ਚੰਦਨ ਤਾਂ ਖ਼ੁਸ਼ਬੂ ਦੇ ਰਿਹਾ ਹੋਵੇ, ਤਾਂ ਅਗੋਂ ਬਾਂਸ (ਵਾਂਸ) ਤਕੜਾ ਸਿਆਣਾ ਹੋ ਕੇ ਕਹੇ, ਕਿ ਮੈਂ ਇਹ ਸੁਗੰਧੀ ਅਪਨੇ ਵਿਚ ਨਹੀਂ ਵਸਣ ਦੇਣੀ ਤਾਂ ਸੋਚ ਲਉ, ਕਿ ਚੰਦਨ ਵਲੋਂ ਮਿਹਰ ਕਿਵੇਂ ਨਾ ਹੋਈ ॥

ਮੂਲ-(੪) ਗੰਗਾ ਪਾਪਾਂ ਦੂਰ ਹਿਤ, ਕਿਆ ਨ੍ਹਾਇ ਅਚੇਤ ॥

ਅਰਥ-ਜੇ ਕੋਈ ਗੰਗਾ ਦੇ ਇਸ਼ਨਾਨ ਵਲੋਂ ਗਾਫ਼ਲੀ ਕਰੇ ਤਾਂ ਗੰਗਾ ਦੇ ਨਿਰਮਲ ਜਲ ਦਾ ਮੈਲ ਹਰਨ ਦਾ ਗੁਣ ਕੀ ਕਰੇ ॥

ਮੂਲ-(੫) ਗੁਰੂ, ਬਿਚਾਰਾ, ਕਿਆ ਕਰੈ, ਸਿਖ ਫਸਿਆ ਏਤ ॥

ਅਰਥ-ਇਸ ਤਰਹ ਵਿਚਾਰ ਕਰ ਲੌ, ਗੁਰੂ ਕੀ ਕਰੇ, ਜੇ ਸਿਖ ਇਸ ਸੰਸਾਰ ਦੇ ਧੰਦਿਆਂ ਵਿਚ ਹੀ ਫਸਿਆ ਰਹੇ ॥ ਉਹ ਤਾਂ ਮੁਕਤ ਦਾਨ ਦੇਂਦੇ ਹਨ, ਸਭ ਤੋਂ ਉਚ ਬਖਸ਼ਿਸ ਕਰਦੇ ਹਨ, ਪਰ ਧੰਦੇ ਗ੍ਰਸੇ ਸਿਖ ਲੈਂਦੇ

ਨਹੀਂ ॥

ਮੂਲ–(੬) ਮੀਠਾ ਦੇਵੇਂ ਬਾਲ ਨੂੰ ਉਹ ਮਾਂਗੈ ਰੇਤ ॥

ਅਰਥ–ਸੋਚੋ, ਇਕ ਮਾਂ ਖੜੀ ਹੈ ਖੰਡ ਲੈਕੇ ਪੁਤ੍ਰ ਵਾਸਤੇ, ਅਗੋਂ ਪੁਤ੍ਰ ਕਹਿੰਦਾ ਹੈ, ਨਹੀਂ ਨੀ ਮਾਂ, ਮੈਂ ਰੇਤ ਲੈਣੀ ਹੈ ॥

ਮੂਲ–(੭) (ਘੜਾ ਲਜੁ ਹਥੁ ਖਸਮ ਦੇ)
(ਕਿਆ ਕੂਪ ਨ ਦੇਤ) ॥

ਅਰਥ–ਭਲਾ ! ਘੜਾ ਤੇ ਲਜ ਲੈਕੇ ਖੂਹ ਦੀ ਮਣ ਤੇ ਖੜਾ ਰਹੇ ਕੋਈ ਪਿਆਸਾ, ਤਾਂ ਕੀਹ ਤੁਸੀਂ ਕਹੋਗੇ ਕਿ ਖੂਹ ਨਹੀਂ ਪਿਆ ਪਾਣੀ ਦੇਂਦਾ ॥

ਮੂਲ–(੮) ਬਾਪ ਮਾਇ ਹਿਤ ਕਿਆ ਕਰੈ ਸੁਤ ਦੇਇ ਨ ਭੇਤ ॥

ਅਰਥ–ਭਲਾ ਹੋਰ ਵੀਚਾਰ ਕਰੋ, ਇਕ ਬਚੇ ਨੂੰ ਪੀੜਾ ਹੋ ਰਹੀ ਹੈ, ਮਾਂ ਪਿਉ ਪੁਛਦੇ ਹਨ, ਦਸ ਬਚਾ ਤੈਨੂੰ ਕਿਥੇ ਦੁਖ ਹੈ ॥ ਬਾਲ ਅਗੋਂ ਪਤਾ ਨ ਦੇਵੇ, ਤਾਂ ਕੀ ਮਾਂ ਬਾਪ ਦਾ ਕਸੂਰ ਹੋਵੇਗਾ, ਕਿ ਅਪਣੇ ਪੁਤ ਦੀ ਪੀੜਾ ਨਹੀਂ ਹਰ ਰਹੇ (ਦੂਰ ਕਰ ਰਹੇ) ॥

ਮੂਲ–(੯) ਲੇਪਨ ਹਾਰੇ ਦੋਸ਼ ਕਿਆ, ਭੀਤ ਗਿਰਦੀ ਰੇਤ ॥

ਅਰਥ–ਇਕ ਹੋਰ ਤਰ੍ਹਾਂ ਸਮਝੋ ਕਿ ਕੰਧ ਬਣਾਈ ਰੇਤ ਦੀ, ਪਰ ਉਹ ਕਿਰ ਕਿਰ ਜਾਂਦੀ ਹੈ, ਹੁਣ ਕਿਆ ਉਸ ਦਾ ਕਿਰ ਕਿਰ ਪੈਣਾ ਕੰਧ ਲਿਪਣ ਵਾਲੇ ਦਾ ਦੋਸ਼ ਹੈ ਕਿ ਰੇਤ ਦਾ ॥

ਮੂਲ–(੧੦) (ਅਟਕਾ) (ਜਲ ਤਾਂ ਬੰਧੀਏ),
(ਜਾਂ ਬੰਧ ਨਕੇਤ) ॥

ਅਟਕਾ = ਘੜਾ ॥

ਅਰਥ—ਜੇ ਘਰ ਵਿਚ ਪਾਣੀ ਸਾਂਭ ਕੇ ਰਖਣਾ ਹੋਵੇ ਤਾਂ ਘਰ ਵਿਚ ਘੜਾ ਲੋੜੀਏ, ਜੇ ਘੜਾ ਨਾ ਹੋਵੇ ਤਾਂ ਪਾਣੀ ਕਿਸ ਆਸਰੇ ਸਾਡੇ ਘਰ ਵਿਚ ਜਮ੍ਹਾਂ ਰਖਿਆ ਜਾਵੈ (Store ਸਟੋਰ ਕੀਤਾ ਜਾਵੈ) ॥

ਮੂਲ—(੧੧) ਧਨ ਵਡਿਆਈ ਦੇਇ ਕਿਸ ਖੜ-ਧੂੜੀ ਲੇਤ ॥

ਅਰਥ—ਧਨ (ਰੁਪਏ, ਪੈਸੇ) ਤੋਂ ਵਡਿਆਈ ਤੇ ਸੁਖ ਮਿਲ ਸਕਦਾ ਹੈ॥ ਪਰ ਜੇ ਕੋਈ ਉਸ ਨੂੰ ਮਿਟੀ ਵਿਚ ਦਬ ਰਖੇ, ਤਾਂ ਧਨ ਕੀ ਸੁਖ ਤੇ ਕੀ ਵਡਿਆਈ ਦੇਵੈ ॥

ਮੂਲ—(੧੨) ਭਾੜ ਵਿਚਾਰਾ ਸੀਤ ਕਿਉਂ ਜੋ ਝੁਲਕਾ ਦੇਤ ॥

ਅਰਥ—ਜੇ ਕੋਈ ਭੱਠ ਵਿਚ ਬਾਲਨ ਦਾ ਝੁਲਕੇ ਤੇ ਝੁਲਕਾ ਦਈ ਹੀ ਜਾਵੇ ਤਾਂ ਭੱਠ ਵਿਚਾਰਾ ਠੰਡਾ ਕੀਕੂੰ ਹੋਵੈ ॥

ਮੂਲ—(੧੩) ਧੰਧੇ ਅਟਕੇ ਸਿਖ ਹੋਣ ਪਰਵਾਰ ਸਮੇਤ ॥

ਅਰਥ—ਸੋ ਸੁਣੋ, ਹੇ ਸਿਖੋ ! ਧੰਦਿਆਂ ਵਿਚ ਖਚਤ ਹੋ ਰਹੇ ਹੋਣ ਸਿਖ ਪਰਵਾਰ ਸਮੇਤ ਤਾਂ ਗੁਰੂ ਕੀ ਕਰੇ ॥

ਮੂਲ—(੧੪) ਕਾਰੀਗਰ ਖਾਤੀ ਕਿਆ ਕਰੇ,
ਜੋ ਦਾਰਨੀ ਖੇਤ ॥

ਅਰਥ—ਕਾਰੀਗਰ = ਲੋਹਾਰ, ਤਰਖਾਨ ॥ ਖਾਤੀ = ਹਥਿਆਰ ਬਨਾਨੇ ਕੀ ਭਠੀ ॥ ਦਾਰਨੀ = ਦਾਤਰੀ ॥

ਅਗਰ ਖੇਤ ਪਹਿਲੇ ਹੀ ਦਾਤਰੀ ਨਾਲ ਵਢਿਆ ਗਿਆ ਹੈ, ਤੋ ਫਿਰ ਲੋਹਾਰ ਕੀ ਭਠੀ ਕੀ ਕਿਆ ਜ਼ਰੂਰਤ ਹੈ ॥

ਨੋਟ—ਕਈ ਸੌ ਸਾਖੀਆਂ ਵਿਚ ਇਹ ਤੁਕ ਇਉਂ ਹੈ :—
ਕਾਰੀਗਰ ਖਾਤੀ ਕਿਆ ਕਰੇ, ਕਾਸਟ ਨਹੀਂ ਖੇਤ ॥

ਇਸ ਦਾ ਅਰਥ–ਜੇ ਆਪਣੇ ਖੇਤ ਵਿਚ ਇਮਾਰਤੀ ਲਕੜੀ ਹੀ ਨਹੀਂ ਉੱਗੀ ਖੜੀ, ਤਾਂ ਕਾਰੀਗਰ ਤਰਖਾਣ ਕੀਹ ਕਰੇਗਾ ॥

ਮੂਲ–(੧੫) ਨਦੀ ਬਾਰ ਕਿਉਂ ਪੀਵੀਏ
ਜੋ ਕੁਣੀਆਂ ਨਾ ਲੇਤ ॥

ਅਰਥ–ਨਦੀ ਦਾ ਪਾਣੀ ਕਿਵੇਂ ਪੀਵੀਏ, ਜੇ ਕੋਈ ਬੁਕ ਨਾ ਭਰ ਲਵੇ। — ਜਾਂ
ਕੁੱਨੀ (ਮਟਕਾ, ਝੱਜਰ) ਭਰ ਕੇ ਨਾ ਲੈ ਆਵੇ ॥

ਮੂਲ–(੧੬) ਖਾਣਾ ਕਿਤੁ ਪਕਣਾ ਜਉ ਅਗ ਨ ਨਿਕੇਤ ॥

ਅਰਥ–ਭਲਾ ਸਿਖੋ ! ਜੇ ਘਰ ਅੱਗ ਨਾ ਹੋਵੇ ਤਾਂ ਰੋਟੀ ਕਿਵੇਂ ਪਕੇਗੀ ॥

ਮੂਲ–(੧੭) (ਬਿਨਾ ਸਮੈ ਤੇ ਬੁਧ ਨਹਿ)
(ਕਿਆ ਹਠ ਕਾ ਹੇਤ) ॥

ਅਰਥ–ਹਠ ਨਾਲ ਹਿਤ ਕੀਤਿਆਂ ਕੀਹ ਬਣੇਗਾ, ਜੇ ਸਮੇ ਸਿਰ ਬੁਧੀ ਨਹੀਂ ਫੁਰਦੀ ਤਾਂ ਬੁਧੀ ਬਿਨਾਂ ਨਿਰਾ ਹਠ ਕੀਹ ਸਾਰਦਾ ਹੈ।

ਮੂਲ–(੧੮) (ਮਨ ਹੀ ਚਕੁ ਕੁਮਾਰ ਕਾ)
(ਘੜ ਭਾਂਡੇ ਦੇਤ ?) ॥

ਅਰਥ–ਜੇ ਮਨ ਹੀ ਘੁਮਿਆਰ ਦਾ ਚਕ੍ਰ ਬਣਿਆ ਰਹੈ ਤਾਂ ਕੀਹ ਭਾਂਡੇ ਘੜੇ ਜਾਣਗੇ ?

ਅਰਥਾਤ

ਅਗਰ ਮਨ ਹੀ ਚਾਰੋਂ ਤਰਫ਼ ਦੌੜਤਾ ਰਹੇ, ਤੋ ਫਿਰ ਸਿਮਰਨ ਕਿਸ ਸੇ ਹੋਗਾ ਅਰ ਕਾਰਜ ਕੈਸੇ

ਸੰਪੂਰਨ ਹੋਗਾ ॥

ਮੂਲ–(੧੯) (ਮੂੰਹ ਕਾ ਆਖਣ ਥੀਸ ਹੈ)
(ਫਿਰ ਮਨ ਹੀ ਚੇਤ) ॥

ਅਰਥ–ਮੂੰਹ ਦਾ ਆਖਣਾ ਤਾਂ ਰੀਸੋ ਰੀਸੀ ਭੀ ਹੋ ਸਕਦਾ ਹੈ, ਗਲ ਤਾਂ ਬਣਦੀ ਹੈ, ਜੇ ਮਨ ਵਿਚ ਚਿੰਤਨ ਭੀ ਕਰੇ ॥

ਮੂਲ–(੨੦) ਪਹਿਲਾ ਮੰਗੇ ਸੰਗਤੀ ਗੁਰ ਦੇਣਮ ਹੇਤ ॥

ਅਰਥ–ਸੋਚ ਲਓ, ਪਹਿਲਾਂ ਤੁਸਾਂ ਮੰਗ ਮੰਗੀ, ਗੁਰੂ ਹਿਤ ਨਾਲ ਦੇਣ ਲਈ ਤਿਆਰ ਹੋਇਆ ਤੇ ਦੇਣ ਦਾ ਬਚਨ ਭੀ ਕਰ ਦਿਤਾ ॥

ਮੂਲ–(੨੧) (ਕਰਮ ਕੜਾਕਾ) (ਹਾਥ ਕਾ ਮੁਹ ਮਾਰੈ) (ਸੇਤ)

ਅਰਥ–ਪਰ ਮੰਗਣ ਵਾਲਿਆਂ ਦੇ ਕਰਮਾਂ ਨੇ ਆਪਣੇ ਮੂੰਹ ਤੇ ਚੁਪੇੜ ਮਾਰੀ ਤੇ ਮੂੰਹ ਬੱਗੇ ਹੋ ਗਏ ॥

ਮੂਲ–(੨੨) (ਹਉ ਬਾਰ ਬਾਰ ਬਲਿਹਾਰਣੇ)
(ਜਿਹ) (ਮਰ) (ਮਨ ਲੇਤ) ॥

ਅਰਥ–ਹਾਂ, ਮੈਂ ਉਸ ਸਿਖ ਤੋਂ ਵਾਰ ਵਾਰ ਬਲਿਹਾਰ ਹਾਂ, ਜਿਸ ਨੂੰ ਹਮੇਸ਼ਾ ਮੌਤ ਯਾਦ ਰਹਿੰਦੀ ਹੈ ॥

ਮੂਲ–ਭਾਈ ਸਿਖੋ ! ਹਮ ਕਹਿਆ ਠਹਿਰੋ, ਧਨ ਦੇਵਾਂਗੇ ॥

ਅਰਥ–ਇਹ ਮਨ ਠਹਿਰਾਵੋ ॥ ਮੁਕਤ ਧਨ ਸਤਿਗੁਰ ਦੇਨਗੇ ॥

ਮੂਲ–ਮਰਵਾਵਾਂਗੇ ॥

ਅਰਥ–ਜਨਮ ਕਟਾਂਗੇ ॥

ਮੂਲ ਅਤੇ ਅਰਥ } ਤੁਸਾਂ ਘਰ ਦਾ ਹੀ ਧੰਧਾ ਚਾਹਿਆ, ਅਜੇ ਤੁਹਾਡੇ ਕਰਮ ਸ਼ੇਸ (ਬਾਕੀ) ਰਹਿੰਦੇ ਹਨ ॥ ਤਾਂ ਭੀ ਸਹਿੰਸਾ ਨਹੀਂ ॥ ਦੇਰ ਹੈ (ਇਨ੍ਹਾਂ ਕਰਮਾਂ ਦੇ ਨਾਸ

ਹੋਣ ਨੂੰ ਅਜੇ ਕੁਝ ਸਮਾਂ ਦਰਕਾਰ ਹੈ) ॥ ਉਤਾਵਲ ਨਾ ਕਰੋ (ਜਲਦੀ ਨਾ ਕਰੋ) ॥ (ਪਰਚੋ) (ਸ਼ਬਦ ਸਾਥ) ॥ (ਨਾਮ ਸਿਮਰਨ ਵਲ ਜ਼ਿਆਦਾ ਧਿਆਨ ਦਿਓ ਅਤੇ ਨਾਮ ਕਾ ਅਰਾਧਨ ਹੀ ਆਪਣਾ ਪ੍ਰਚਾਰ ਬਨਾਓ ॥ ਤੁਹਾਡਾ ਮਨ ਨਾਮ ਦੀ ਖੇਡ ਖੇਡੇ) ॥

ਹਰਿ ਕੀਰਤਨ ਦੀਆ

ਤੁਹਾਡਾ ਸਿਦਕ ਤਾਰੈਗਾ

ਹੁਕਮ ਹੂਆ, ਸੁਚੇਤ ਰਹਿਣਾ, ਅਸੀਂ ਬੀ ਨਦੀ ਨਾਉ ਤਰੇ ॥

ਅਰਥ—(ਅਸੀਂ ਭੀ ਸੰਸਾਰ ਨਦੀ ਕੋ ਨਾਮ ਕੀ ਬੇੜੀ ਮੇਂ ਬੈਠ ਕਰ ਤਰੇਂਗੇ ਨਾਮ ਹੀ ਸੰਸਾਰ ਸਾਗਰ ਕੇ ਪਾਰ ਥੇ ਕੋ ਸਮਰਥ ਹੈ, ਨਾਮ ਹੀ ਜਨਮ ਮਰਨ ਮੁਕਾ ਸਕਦਾ ਹੈ) ॥

---

ਮੂਲ—(ਰਾਮਦਾਸ ਸ਼ਰ) (ਸੰਗਤੀਂ) ਨਾਵੈਂ ਸਭ ਨਿਤ ॥
ਛੇ ਜੋਜਨ ਗੁਰੂ ਨਗਰ ਵਸਤੋ ਹਮ ਆਵੈਂ ਮਿਤ ॥

ਅਰਥ—ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ ਸੁਧਾ ਸਰੋਵਰ) ਵਿਚ ਗੁਰੂ ਜੀ ਕੀ ਸੰਗਤੇਂ ਹਮੇਸ਼ਾ ਹੀ ਅਸ਼ਨਾਨ ਕਰਤੀ ਹੈਂ ॥ ਗੁਰੂ ਕਾ ਨਗਰ (ਸ੍ਰੀ ਅੰਮ੍ਰਿਤਸਰ ਜੀ) ੨੪ (ਚੋਬੀਸ) ਕੋਸ ਜਦ ਵਸੇਗਾ, ਤਾਂ ਪਿਆਰੇ ਖਾਲਸਾ ਜੀ, ਅਸੀਂ ਭੀ ਉਸ ਸਮੇਂ ਆਵਾਂਗੇ ॥

ਮੂਲ—ਬੈਠ ਦੁਲੀਚੇ ਚੰਮਰ ਢੁਲ ਸਿਖ ਦਰਸ਼ਨ ਚਿਤ ॥
ਸਿੰਘ ਲਾਖ ਪੰਜ ਏਕਠੇ ਗਜ ਬਾਜ ਸਮੇਤ ॥

ਅਰਥ–ਹਮ ਗੁਰ ਗੱਦੀ ਪਰ ਬਿਰਾਜਮਾਨ ਹੋਂਗੇ ॥ ਸਿਰ ਪਰ ਚੌਰ ਢੁਲੇਗਾ ਅਤੇ ਸਿਖੋਂ ਕੇ ਦਰਸ਼ਨ ਕੀ ਅਭਲਾਸ਼ਾ ਹਮੇਂ ਹੋਗੀ ਅਤੇ ਸਿਖੋਂ ਕੋ ਹਮਾਰੇ ਦਰਸ਼ਨ ਕੀ ਅਭਲਾਸ਼ਾ ਹੋਗੀ ॥ ਹੁਮ ਹਾਥੀ ਅਤੇ ਬਾਜ਼ ਸਮੇਤ ਆਵੇਂਗੇ ਅਤੇ ਹਮਾਰੇ ਸਾਥ ਪੰਜ ਲਖ ਸਿੰਘ ਹੋਵੇਗਾ ॥

ਮੂਲ–(ਲੂਟ ਪਿਆਰੀ ਮੇਰਿਆਂ) (ਘਰ) (ਧਨ ਕਾ) ਖੇਤ ॥
(ਸਭ ਸੰਗਤ ਨੂੰ ਮੇਲ ਲੌਂ) (ਕੋ ਕਰੋ ਨ ਛੇਤ) ॥

ਘਰ ਖੇਤ = ਅਪਨੇ ਘਰ ਕੀ ਜ਼ਮੀਨ ਮੇਂ, ਪੰਜਾਬ ਦੇਸ਼ ਮੇਂ (ਕਿਉਂਕਿ ਇਸੀ ਸਾਖੀ ਮੇਂ ਅੰਮ੍ਰਿਤਸਰ ਕਾ ਜ਼ਿਕਰ ਹੈ) ਅੰਮ੍ਰਿਤਸਰ ਹੀ ਸਿਖੋਂ ਕੀ ਰਾਜਧਾਨੀ ਹੈ ਅਰ ਹੋਗੀ ॥

ਧਨ ਕਾ = ਧਨੀ ਕਾ, ਸਤਿਗੁਰੂ ਕਾ ॥

ਅਰਥ–ਗੁਰੂ ਸੰਗਤ ਕੋ (ਅਰਥਾਤ) ਮੇਰੀ ਸੰਗਤ ਕੋ ਨਾਮ ਕੀ ਲੂਟ ਪਿਆਰੀ ਕਰਨੀ ਚਾਹੀਯੇ, ਨਾਮ ਕਾ ਸਿਮਰਨ ਜਿਤਨਾ ਹੋ ਸਕੇ, ਕਰੇ ਅਰ ਕਰਵਾਵੇ ॥ ਇਸ ਕਾ ਫਲ ਯਿਹ ਹੋਗਾ ਕਿ ਉਹ ਜੋ ਧਨੀ (ਮਾਲਕ ਸਤਿਗੁਰੂ ਹੈਂ), ਜਲਦੀ ਅਪਨੇ ਦੇਸ਼ ਆਵੇਂਗੇ ॥ ਔਰ ਸਭ ਸੰਗਤ ਕੋ ਮੇਲ ਲੇਂਗੇ ॥ ਇਸ ਬਾਤ ਮੇਂ ਰਤੀ ਭਰ ਭੀ ਸੰਸਾ ਨਹੀਂ (ਸ਼ਕੋ ਸ਼ੁਭਾ ਨਹੀਂ) ॥

ਮੂਲ–(ਪਹਿਲਾ ਆਵੈ ਉਦੇ ਸਿੰਘ) (ਫਿਕਾਰੀ ਫੇਤ) ॥
(ਭਾਣਾ ਮੰਨਿਆ ਸੀਸ ਪਰ) (ਜੀਵਣ ਹੋਇ ਜੇਤ) ॥

ਅਰਥ–ਹਮ ਸੇ ਪਹਿਲੇ ਉਦੇ ਸਿੰਘ ਆਵੇਗਾ, ਜੋ ਜੰਗੋ ਜਦਲ

ਕਰੇਗਾ ਅਤੇ ਫ਼ਤਹ ਪਾਵੇਗਾ ॥ ਉਸ ਪੁਰਸ਼ ਨੇ ਪਹਿਲੇ ਭੀ ਸਿਰ ਮਾਥੇ ਪਰ ਹਮਾਰੇ ਹੁਕਮ ਕੀ ਪਾਲਨਾ ਕੀ ਹੈ, ਜਬ ਤਕ ਕਿ ਉਸ ਕਾ ਜੀਵਨ ਰਹਾ ਹੈ ॥

ਫ਼ਿਕਾਰੀ (ਸ਼ੁਧ ਸ਼ਬਦ ਫ਼ਿਗਾਰ ਹੈ) ਅਰਥਾਤ ਜ਼ਖ਼ਮ ਲਗਾਨੇ ਵਾਲਾ ਜੋਧਾ, ਸੂਰਮਾ, ਲੜਾਕਾ ॥

ਸਾਖੀ ਪੂਰੀ ਹੋਈ ॥ ੭੧ ॥

ਬੋਲੋ ਵਾਹਿਗੁਰੂ ਜੀ ॥



## * ਸਾਖੀ ਬਹੱਤਰਵੀਂ *

****************

ਮੂਲ—ਇਕ ਬਾਰ ਗੁਰੂ ਜੀਕੇ ਸ਼੍ਰਾਧ ਹੂਆ, ਪੰਡਤ, ਪਾਂਧੇ, ਬ੍ਰਾਹਮਣ ਇਕੱਠੇ ਕੀਏ ॥ ਸ਼੍ਰਾਧ ਕੀ ਧਰਮ ਸਾਂਤ ਕਰੀ, ਮੁਹਰ ਕੀ ਦਖਣਾ ਦੇ ਕਰਿ, ਸਿਹਜਾ, ਗਊ, ਘੋੜਾ, ਗਹਿਣੇ ਜਨਾਨੇ, ਮਰਦਾਨੇ ਦੀਏ ਤਿਆਰ ਕਰਾ ॥

ਅਰਥ—ਪੰਡਤ—ਚੋਟੀ ਦੇ ਵਿਦਵਾਨ ਪੰਡਤ, ਜਿਨ੍ਹੋਂ ਨੇ ਸ਼ਾਸਤ੍ਰ ਕੀ (Degree) ਡਿਗਰੀ ਲੀ ਹੂਈ ਹੋ ॥ ਸੰਸਕ੍ਰਿਤ ਕੇ ਪੂਰੇ ਆਲਮ ਹੁੰਦੇ ਹਨ ॥

ਪਾਂਧੇ—ਦਿਨ ਦਿਹਾਰ ਬਤਾਨੇ ਵਾਲੇ ਅਰ ਕਥਾ

ਵਾਰਤਾ ਸੁਨਾਨੇ ਵਾਲੇ ॥
(ਇਹ ਘਟ ਪੜ੍ਹੇ ਲਿਖੇ ਹੁੰਦੇ ਹਨ)

ਬਾਸਨ–ਜੋ ਬ੍ਰਾਹਮਨ ਜਾਤੀ ਸੇ ਹੋਨ ॥ ਵਰਨ ਬ੍ਰਾਹਮਨ ਦਾ ਰਖਦੇ ਹੋਨ ॥
ਕੁਛ ਪੜ੍ਹੇ ਹੋਏ ਅਤੇ ਕੁਝ ਅਨਪੜ੍ਹ ॥

ਧਰਮ ਸ਼ਾਂਤ ਕਰੀ–ਸ਼੍ਰਾਧ ਦੇ ਬਾਰੇ ਧਰਮ ਪੁਸਤਕਾਂ ਦਾ ਹਵਾਲਾ ਦੇ ਕੇ ਵਿਸਥਾਰ ਨਾਲ ਬਿਆਨ ਹੋਯਾ ॥

ਮੁਹਰ ਦੀ ਦਖਣਾ–ਪੰਡਤਾਂ ਨੂੰ ਇਕ ਇਕ ਮੁਹਰ ਦਿਤੀ ਅਰ ਬਾਕੀ ਦਿਆਂ ਨੂੰ ਉਨ੍ਹਾਂ ਦੇ ਗੁਨ ਦੇ ਮੁਤਾਬਕ ਕਪੜੇ, ਗਾਏਂ, ਘੋੜੇ ਅਤੇ ਗਹਿਣੇ ਦਿਤੇ ਇਸਤ੍ਰੀ ਪੁਰਸ਼ਾਂ ਦੁਹਾਂ ਨੂੰ, ਜੋ ਕਿ ਪਹਿਲੇ ਤਯਾਰ ਕਰਵਾ ਰਖੇ ਸਨ ॥ ਪ੍ਰਤੀਤ ਹੁੰਦਾ ਹੈ ਕਿ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਬ੍ਰਹਿਮਣਾਂ ਦੀਆਂ ਧਰਮ ਪਤਨੀਆਂ ਭੀ ਸਾਥ ਆਈਆਂ ਹੋਈਆਂ ਸਨ।

---

ਮੂਲ–ਨੰਦ ਰਾਮ ਪੰਡਿਤ ਕਹਿਆ, ਸ਼੍ਰਾਧ ਅਪੜਦਾ ਨਹੀਂ ਪਿਤ੍ਰਾਂ ਨੂੰ ॥ ਤਾਂ ਗੁਰੂ ਜੀ ਸ਼ਾਸਤ੍ਰ ਸੰਬਾਦ ਕਰਵਾਇਆ ॥ ਮਧ, (ਸ਼ਰਾਬ) ਮਲ, ਮਾਸ ਕਾ ਨਿਖੇਧ ਕੀਆ ॥ ਪਛ ਸ਼ੁਧ ਪਵਿਤ੍ਰਤਾ ਕਾ ਨਿਰਨੈ ਕੀਆ (ਉਪਰੰਤ ਦੈਵੀ ਸੰਪਤੀ ਕਾ ਵਿਚਾਰ ਹੋਇਆ) ॥

ਭਾਈ ਸਿਖੋ, ਇਹ ਸਭ ਕਾ ਨਿਰਨਾ ਪੂਛਾ ਗੁਰੂ ਜੀ, ਨਿਰਵਾਦ (ਬਗੈਰ ਝਗੜੇ ਕੇ) ਕਹੋ ॥

ਤਾਂ ਸ਼ਾਸਤ੍ਰੀ ਬੋਲੇ, ਸ੍ਰਾਧ ਦੁਪਹਰੀ ਅਤੇ ਰਾਤ੍ਰਿ ਨੂੰ ਨਿਮੰਤ੍ਰਣਾ ॥

ਅਰਥ—ਜੋ ਵਿਦਵਾਨ ਅਰ ਸੰਸਕ੍ਰਿਤ ਕੇ ਆਲਮ ਪੰਡਤ ਥੇ, ਜਿਨ੍ਹੋਂ ਨੇ ਸ਼ਾਸਤ੍ਰ ਕੀ ਡਿਗਰੀ ਪਾਸ ਕੀ ਹੂਈ ਥੀ, ਅਰ ਵੇਦੋਂ ਕੇ ਜਾਨਨੇ ਵਾਲੇ ਥੇ, ਉਨਹੋਂ ਨੇ ਕਥਨ ਕੀਆ ਕਿ ਪ੍ਰੀਤੀ ਭੋਜਨ ਛਕਨੇ ਵਾਲੋਂ ਕੋ ਰਾਤ ਕੋ ਕਹਿ ਦੇਨਾ ਚਾਹੀਏ ਕਿ ਕਲ (ਦੂਸਰੇ ਦਿਨ) ਹਮਾਰੇ ਭੋਜਨ ਪਾਨਾ ॥

ਨਿਮੰਤ੍ਰਣ = ਖਾਨੇ ਕੇ ਲੀਏ ਸੱਦਾ ਦੇਨਾ

## ਸ਼ਰਾਧ ਦਾ ਨਿਉਤਾ

## (ਸ਼ਰਾਧ ਕੇ ਲੀਏ ਖਾਨੇ ਕੋ ਕਹਿਣਾ)

ਹੇਠ ਲਿਖੇ ਬ੍ਰਹਿਮਨ ਜਾਤੀ ਦੇ ਲੋਗਾਂ ਨੂੰ ਸ਼ਰਾਧ ਦਾ ਨਿਉਤਾ ਦੇਨਾ ਯੋਗ ਨਹੀਂ :—

ਮੂਲ ਅਤੇ ਅਰਥ

ਅੰਗ ਹੀਨ = ਜਿਸ ਦਾ ਕੋਈ ਭੀ ਸਰੀਰ ਦਾ ਹਿੱਸਾ ਹੀਨ ਹੋਵੈ (ਖਰਾਬ ਹੋਵੈ) ॥

ਕੁਲ ਹੀਨ = ਜਿਸਕੀ ਸੰਤਾਨ ਨ ਹੋ ॥

ਪਤਿ ਗ੍ਰਾਹ = ਜੋ ਮਾਨੀ ਹੋ (ਇਜ਼ਤ ਕਾ ਭੂਖਾ ਹੋ) ॥

ਮਹਾਂ ਦਾਨਦਾ = ਜੋ ਆਮ ਅਰ ਬਹੁਤ ਦਾਨ ਲੇਨੇ ਵਾਲਾ ਹੋ ॥

ਛਾਯਾ ਮੂਰਤ = ਛਾਯਾ ਪਾਤ੍ਰ ਲੇਨੇ ਵਾਲਾ ॥

ਤੁਲਾ = ਜੋ ਤੋਲ ਕਰ ਦਾਨ ਲੇਤੇ ਹੈਂ ॥

ਮ੍ਰਿਤਕ = ਮਰਨੇ ਵਾਲੋਂ ਕਾ ਦਾਨ ਲੇਨੇ ਵਾਲਾ ॥

ਸੂਤਕ = ਜਿਸ ਕਾ ਘਰ ਮੌਤ ਸੇ ਯਾ ਕਿਸੀ ਕੇ ਜਨਮ ਸੇ ਖਰਾਬ ਹੋ ਗਿਆ ਹੋ ॥

ਭੋਗੀ = ਬਹੁਤ ਭੋਗ ਕਰਨੇ ਵਾਲਾ, ਵਿਸ਼ੇ, ਵਿਕਾਰ ਵਾਲਾ ॥

ਪਰ ਨਾਰੀ ਰਤ = ਪ੍ਰਾਈ ਇਸਤ੍ਰੀ ਕੇ ਸਾਥ ਪਿਆਰ ਕਰਨੇ ਵਾਲਾ ॥

ਚੋਰ, ਛਲੀਆ = ਚੋਰ, ਲੋਗੋਂ ਕੋ ਛਲ ਸੇ ਲੂਟਨੇ ਵਾਲਾ ॥

ਦੂਤ, ਖਤ੍ਰੀ ਕਰਮ = ਬ੍ਰਹਿਮਨ ਅਰ ਛਤ੍ਰੀ ਦੋਨੋਂ ਵਰਨੋਂ ਕੇ ਕਾਮ ਕਰਨੇ ਵਾਲਾ ॥

(ਉਹ ਆਦਮੀ ਜਿਸ ਕਾ ਬਾਪ ਬ੍ਰਹਿਮਨ ਹੋ ਅਰ ਉਸ ਕੀ ਮਾਤਾ ਛਤ੍ਰੀ ਹੋ ਯਾ ਬਾਪ ਛਤ੍ਰੀ ਹੋ ਅਰ ਉਸ ਕੀ ਮਾਤਾ ਬ੍ਰਹਿਮਨੀ ਹੋ)॥

ਤੁਲਾ ਧਰ = ਜੋ ਅਪਨਾ ਵਜ਼ਨ (ਬੋਝ) ਤੋਲ ਕੇ ਉਸ ਦੇ ਬ੍ਰਾਬਰ ਸੋਨਾ, ਚਾਂਦੀ ਯਾ ਕਨਕ ਆਦਿਕ ਲੇਵੇ ॥

ਵੈਦਕ ਧਨ ਭੋਗੀ = ਹਿਕਮਤ ਕਰਕੇ ਧਨ ਕੋ ਲੇਨੇ ਵਾਲਾ ॥

ਗਨਕ ਧਨੀ ਗ੍ਰਹਣ = ਜੋਤਸ਼ ਲਗਾ ਕਰ ਧਨ ਕੋ ਲੇਨੇ ਵਾਲਾ ॥

ਵਸਤ ਗ੍ਰਾਹੀ = ਆਮ ਚੀਜ਼ੋਂ ਕੋ ਲੇਨੇ ਵਾਲਾ ॥

ਅਜ, ਅਸਵ, ਗਜ = ਬਕਰੀ, ਘੋੜਾ ਅਰ ਹਾਥੀ ਦਾਨ ਲੇਨੇ ਵਾਲਾ ॥

ਅੰਤ ਅਵਸਥ ਦਾਨ ਗ੍ਰਾਹੀ = ਜੋ ਬੂਹੜਾ ਹੋ, ਉਸ ਕੇ ਹਾਥੋਂ ਬੂਹੜੀ ਉਮਰ ਕਾ ਦਾਨ ਲੈਣੇ ਵਾਲਾ।

ਜਨੇਊ ਉਤਰਿਆ = ਜਿਸ ਕੇ ਜਨੇਊ ਨਾ ਹੋ, ਉਸ ਕਾ ਦਾਨ ਲੇਨੇ ਵਾਲਾ।

ਕ੍ਰਮ ਭ੍ਰਿਸ਼ਟੀ = ਅਪਨੇ ਧਰਮ, ਕਰਮ ਕੇ ਕਾਮੋਂ ਕੋ ਛੋੜਨੇ ਵਾਲੋਂ ਕੇ ਹਾਥ ਸੇ ਦਾਨ ਲੇਨੇ ਵਾਲਾ॥

ਅਸੁਚੀ = ਜਿਸ ਕੀ ਸੁਚ ਸੋਧ ਨਾਂ ਹੋ, ਜੋ ਨਾਪਾਕ ਰਹਿਤਾ ਹੋ॥

ਸਰਬ ਅੰਨ ਭੋਗਤਾ = ਹਰਿ ਏਕ ਸੇ ਅੰਨ ਲੇਨੇ ਵਾਲਾ॥ ਯਿਹ ਨਹੀਂ ਸਮਝਤਾ ਕਿ ਇਸ ਮਨੁਸ਼ ਕੀ ਕਮਾਈ ਕਿਆ ਹੈ ਆਯਾ ਇਸ ਕੀ ਕਮਾਈ ਹਲਾਲ ਕੀ ਹੈ ਯਾ ਹਰਾਮ ਕੀ॥

ਬਹੁਤ ਪ[illegible]ੀ ਗ੍ਰਾਹੀਣੀ = ਗ੍ਰਾਹੀਣੀ [illegible]ਕ੍ਰਿਤ ਕਾ ਸ਼ਬਦ ਹੈ॥ ਬਿਗੜ ਕਰ ਗੇਹਨ (ਇਸਤ੍ਰੀ) ਬਣ ਗਿਆ ਹੈ॥ ਬਹੁਤ ਇਸ੍ਤ੍ਰੀਯੋਂ ਕਾ ਹਾਥ ਪਕੜਨੇ ਵਾਲਾ, (ਜਿਸ ਨੇ ਬਹੁਤ ਸ਼ਾਦੀਆਂ ਕੀ ਹੋਂ)॥

ਵਿਆਹ ਕਾ ਲਾਗ ਲੈਣੇ ਵਾਲਾ, ਪਰਾਇਆ ਜਪ ਕਰਕੇ ਮੁੱਲ ਕੀ ਦਖਣਾ ਲੇਨੇ ਵਾਲਾ, ਧਰਮ ਧ੍ਵਜੀ ਸਰਾਧ ਕਾ ਤਿਆਗੀ (ਜਿਸ ਨੇ ਧਰਮ ਕਾ ਝੰਡਾ ਖੜਾ ਕੀਆ ਹੋ ਪ੍ਰੰਤੂ ਸ਼ਰਾਧ ਨਾ ਕਰਵਾਤਾ ਹੋ,ਐਸੇ ਬ੍ਰਹਿਮਨ ਕੋ ਸ਼੍ਰਾਧ ਕਾ ਨੇਉਂਦਰਾ ਨਹੀਂ ਦੇਨਾ ਚਾਹੀਏ॥

ਰੰਡਾ = ਜਿਸ ਕੀ ਔਰਤ ਮਰ ਗਈ ਹੋ॥

ਗੁੰਡਾ = ਜੋ ਬਦ ਮੁਆਸ਼ (ਬਦਮਾਂਸ਼) ਹੋ॥

ਮੁੰਡਤ—ਜੋ ਬ੍ਰਹਿਮਨ ਰੋਂਡ ਮੋਂਡ ਹੋ, ਪ੍ਰਮ ਹੰਸ॥

ਜਟਲ = ਜਿਸ ਕੀ ਬਹੁਤ ਜਟਾ ਹੋ ॥
ਬ੍ਰਹਮ ਗਿਆਨੀ = ਜੋ ਬ੍ਰਹਮ ਗਿਆਨੀ ਹੋ ॥
ਸੰਨਿਆਸੀ = ਜੋ ਸੰਨਿਆਸੀ ਹੋ ॥
ਬੈ ਪਤ = ਜੋ ਬੇ ਇਜ਼ਤ ਹੋ ॥
ਬਗੈਰ ਪੜ੍ਹਿਆ = ਜੋ ਬ੍ਰਹਿਮਨ ਵਿਦਵਾਨ ਨ ਹੋ ॥
ਖਤ੍ਰੀ, ਵੈਸ, ਸੂਦਰ = ਜੋ ਬ੍ਰਹਿਮਨ ਖਤਰਾਨੀ, ਵੈਸ਼ਾਨੀ ਯਾ ਸੂਦਰਾਨੀ ਸੇ ਪੈਦਾ ਹੂਆ ਹੋ ॥
ਇਸਤ੍ਰੀ ਬਿਭਚਾਰੀ = ਜੋ ਗੈਰ ਇਸਤ੍ਰੀ ਸੇ ਵਿਭਚਾਰ ਕਰਤਾ ਹੋ ॥
ਅਮਲੀ = ਜੋ ਕੋਈ ਨ ਕੋਈ ਨਸ਼ੇ ਵਾਲੀ ਚੀਜ਼ ਖਾਤਾ ਹੋ ॥
ਬਿਪ੍ਰ ਹੋਇਕੈ, ਰਕਤ, ਨੀਲ, ਬਸਤ੍ਰ ਧਾਰੀ = ਜੋ ਬ੍ਰਹਿਮਨ ਹੋ ਕੇ ਨੀ[illegible] ਔਰ ਲਾਲ ਕਪੜੇਂ ਕੋ ਧਾ[illegible]ਨ ਕਰੇ ॥ ਬ੍ਰਹਿਮਨ ਕੀ ਪੋਸ਼ਾਕ ਸਫ਼ੈਦ ਰੰਗ ਕੇ ਕਪੜੇ ਯਾ ਖੱਟੇ ਰੰਗ ਕੇ ਕਪੜੇ ਹੋਨੀ ਚਾਹੀਏ ॥ ਸ਼ਾਸਤ੍ਰ ਕਾ ਐਸਾ ਹੁਕਮ ਹੈ ॥
ਮਲੇਛ, ਅੰਤਜ ਕਾ ਲੇਨੇ ਵਾਲਾ = ਮਲੇਛ, ਚੰਡਾਲ, ਧਾਨਕ ਕੇ ਦਾਨ ਕੋ ਲੇਨੇ ਵਾਲਾ ॥
ਸ਼੍ਰਾਧ ਕਾ ਨਿਉਤਾ ਖਟ ਪਟੀ ਕਾ ਖਾਵੈ = ਜੋ ਸ਼੍ਰਾਧ ਕਾ ਨਿਉਂਦਰਾ ਝਗੜਾ ਕਰਕੇ ਖਾਵੇ ॥ ਤਾਂ ਪਿਤਰ ਖਾਲੀ ਰੋਂਦੇ ਸ੍ਰਾਪ ਦੇਂਦੇ ਚਲੇ ਜਾਂਦੇ ਹੈਨ ॥

(ਇਹ ਉਪਰਲੇ ਬਚਨ (ਸ਼ਾਸਤ੍ਰ ਕੀ ਆਗਿਆ) ਸੁਣ ਕਰ ਗੁਰੂ ਜੀ ਸਭ ਲੋਕਾਂ ਨੂੰ ਬੋਲੇ।

ਸ਼ਾਸਤ੍ਰ ਬਿਧ ਬਹੁਤ ਦੂਰ ਹੈ ॥ ਕੋਈ ਵਿਰਲਾ

ਹੀ ਪਾਤ੍ਰ ਹੈਗਾ ॥

ਉਧਾਰ ਪਿਤ੍ਰਾਂ ਦਾ ਅਤਿਥ ਵਾ ਤੀਰਥਾਂ ਦੇ ਸ੍ਰਾਪ ਕਰ ਹੁੰਦਾ ਹੈ ॥

ਸ਼ਰਾਧ ਕਰਵਾਨੇ ਕਾ ਹਾਲ ਸਮਾਪਤ ॥

ਮੂਲ–ਇਸ ਦੇ ਉਪਰੰਤ ਸਤਿਗੁਰੂ ਕਲਗੀਧਰ ਸਾਹਿਬ ਜੀ ਨੇ ਪੁਛਿਆ ਕਿ ਸੂਤਕ ਅਤੇ ਗ੍ਰਹਿਣ ਬਿਧਿ ਕਿਆ ਲਿਖੀ ਹੈ ॥

ਦੇਵ ਰਾਜ ਪੰਡਿਤ ਜੀ ਨੇ (ਹਿਮਾਂਦ੍ਰੀ ਧਰਮ ਸ਼ਾਸਤ੍ਰ ਸੁਣਾਇਆ) (ਇਹ ਪੁਰਾਣ ਇਕ ਮਹੀਨੇ ਕੀ ਕਥਾ ਕਾ ਸੀ)

ਮਹਾਰਾਜ ਜੀ ਨੇ ਆਖਿਆ, ਸੁਣੋ ਖ਼ਾਲਸਾ ਜੀ (ਪਿਆਰੇ ਸਿਖੋ) ਸਾਨੂੰ ਕਹਿਣਾ ਚੁਕ ਗਇਆ ॥ ਕੁਛ ਕਹਿਣ ਦਾ ਪ੍ਰਯੋਜਨ ਭੀ ਨਹੀਂ ॥ ਤਾਂ ਸਾਹਿਬ ਸਿੰਘ ਲਿਖਾਰੀ ਪੁਛਿਆ, ਦਸਤਖ਼ਤ (ਅਰਥਾਤ ਕਿ ਆਪ ਕੁਛ ਤੋ ਇਸ ਬਾਤ ਪਰ ਸਹੀ ਪਾਵੇਂ, ਸਤਿਗੁਰੂ ਜੀ, ਕੁਝ ਥੋੜਾ ਨਿਰਨਾ ਤੋ ਆਪ ਕੇ ਪਾਸ ਸੇ ਹੋ ਜਾਵੇ) ॥

ਮੂਲ–ਨਿਰਣਾ ਥੋੜਾ ਭੀ ਸਤਿਗੁਰੂ ਪਾਸ ਕਾ ਸੁਣਾਈਏ ॥ ਭਲਾ, ਸਿਖ ਕਿਥੋਂ ਪੁਛਣ ॥

ਅਰਥ–ਸਤਿਗੁਰੂ ਜੀ, ਥੋੜਾ ਸਾ ਹਾਲ ਅਪਨੇ ਪਾਸ ਸੇ ਸੁਨਾਵੋਂ ਤੋ ਅਛਾ ਹੈ ॥ ਭਲਾ ਸਿਖ ਆਪ ਕੇ ਸਵਾਇ ਕਹਾਂ ਸੇ ਪੂਛੇਂ ॥

ਤਾਂ ਬੋਲ ਵਾਕ ਗੁਰੂ ਜੀ, ਪਾਤਿਸਾਹੀ ੧੦

ਮੂਲ–ਬ੍ਰਾਹਿਮਣ ਦਸ ਦਿਨ ਸੂਤਕੀ ਮਾਤਾ ਦੂਣੀ ਮਾਨ ॥

ਅਰਥ–ਸੂਤਕ = ਬਚੇ ਕੇ ਜਨਮ ਪਰ ਅਪਵਿਤ੍ਰਤਾ ਕਾ ਨਾਮ ਹੈ ॥ ਬ੍ਰਹਿਮਣ ਕੇ ਲੀਏ ਦਸ ਦਿਨ ਕਾ ਸੂਤਕ ਔਰ ਬ੍ਰਹਿਮਣ ਲੜਕੇ ਯਾ ਲੜਕੀ ਕੀ ਮਾਤਾ ਕਾ ਸੂਤਕ ਵੀਹ ਦਿਨ ਕਾ ਹੈ ਅਰਥਾਤ ਦੁਗਨਾ ॥

ਮੂਲ–ਛਤ੍ਰੀ ਬਾਰਾਂ, ਵੈਸ਼ ਇੱਕੀ, ਸੂਦਰ ਤੀਸ ਪਹਿਚਾਨੋ ॥੧॥

ਅਰਥ–ਛਤ੍ਰੀ ਕੇ ਲੀਏ ਬਾਰਾਂ ਦਿਨ ਕਾ ਸੂਤਕ, ਵੈਸ਼ ਕੇ ਲੀਏ ਇੱਕੀ (੨੧) ਦਿਨ ਕਾ ਅਰ ਸੂਦਰ ਕੇ ਲੀਏ ੩੦ (ਤੀਸ) ਦਿਨ ਕਾ ਪਹਿਚਾਨੋ ॥

ਮੂਲ–ਗਊ ਦਸ, ਬਾਰਾਂ ਮਹੀਂ ਕਾ,
ਦੂਧ ਦੇਵ ਨਹਿ ਭੋਗ ॥
(ਸ੍ਰਾਧ ਕਰਾਈਏ, ਜਗ ਨਹਿ ਖਾਵਤ)
(ਭਵ ਕਾ ਰੋਗ) ॥ ੨ ॥

ਅਰਥ–ਗਾਏ ਕਾ ਦਸ ਦਿਨ ਕਾ ਸੂਤਕ, ਭੈਂਸ (ਮੈਂਸ) ਕਾ ਬਾਰਾਂ ਦਿਨ ਕਾ ਔਰ ਇਸੀ ਤਰਹ ਉਨ ਕਾ ਮੁਕਰਰਾ ਵਕਤ ਸੇ ਪਹਿਲੇ ਦੇਵਤਿਯੋਂ ਕੇ ਖਾਨੇ ਕੇ ਯੋਗ ਨਹੀਂ, ਕਿਉਂਕਿ ਉਨ ਮੇਂ ਇਤਨੇ ਜਰਾਸੀਮ (ਕੀੜੇ) ਹੋਤੇ ਹੈਂ ਕਿ ਵੁਹ ਬੀਮਾਰੀ ਪੈਦਾ ਕਰਤੇ ਹੈਂ ਔਰ ਮਨੁਸ਼ ਕੀ ਸਿਹਤ ਕੇ ਲੀਏ ਜ਼ਹਿਰ ਵਾਲੇ ਹੈਂ– (ਨੁਕਸਾਨ ਪਹੁੰਚਾਤੇ ਹੈਂ) ਅਗਰ ਆਪ ਸ਼ਰਾਧ ਕਰੇਂ ਯਾ ਜਗ ਕਰਵਾਵੇਂ, ਤੋ ਉਸ ਵਕਤ ਐਸੀ ਗਾਏ ਯਾ ਭੈਂਸ ਕਾ ਦੂਧ ਇਸਤਿਮਾਲ ਨਾ ਕਰੇਂ, ਕਿਉਂਕਿ ਇਸ ਸੇ ਸੰਸਾਰ ਮੇਂ ਰੋਗ ਕੀ ਉਤਪਤੀ ਹੋਗੀ ॥

ਮੂਲ—(ਸੂਤਕ ਜੀਤੇ ਪਾਤਕੀ) (ਪ੍ਰਾਤਕ ਕਟੈ ਨ ਸੂਤ) ॥

ਅਰਥ—ਅਗਰ ਬਿਲਫਰਜ ਕਿਸੀ ਬ੍ਰਹਿਮਣ ਕੇ ਘਰ ਲੜਕਾ ਯਾ ਲੜਕੀ ਪੈਦਾ ਹੂਆ ਹੋ, ਤੋ ਸ਼ਾਸਤ੍ਰ ਕੇ ਅਨੁਸਾਰ ਉਸ ਕੇ ਘਰ ਦਸ ਦਿਨ ਤਕ ਸੂਤਕ ਰਹੇਗਾ ॥ —ਅਗਰ ਇਤਫਾਕ ਸੇ ਦਸ ਦਿਨ ਕੇ ਅੰਦਰ ਉਸ ਕੇ ਘਰ ਕੋਈ ਪ੍ਰਾਨੀ (ਨਰ ਯਾ ਨਾਰੀ) ਗੁਜਰ ਜਾਵੈ (ਮਰ ਜਾਵੈ) ਤੋ ਉਸ ਹਾਲਤ ਮੇਂ ਪਹਿਲੇ ਸੂਤਕ ਕੀ ਮਿਆਦ ਗੁਜ਼ਰ ਜਾਵੇਗੀ ਔਰ ਮਰਨੇ ਵਾਲੇ ਪ੍ਰਾਨੀ ਕੇ ਦਿਨ ਸੇ ਦੂਸਰੇ ਸੂਤਕ (ਮਰਨੇ ਵਾਲੇ ਕਾ ਸੂਤਕ) ਸ਼ੁਰੂ ਹੋ ਜਾਵੇਗਾ ॥

ਅਰਥਾਤ

ਪਹਿਲੇ ਸੂਤਕ ਸੇ ਦੂਸਰਾ ਸੂਤਕ ਜੀਤ [illegible]ਗਾ ॥ ਪ੍ਰੰਤੂ ਅਗਰ ਕੋਈ ਆਦਮੀ ਪਹਿਲੇ ਮਰ ਜਾਵੈ ਅਰ ਉਸ ਕੇ ਸੂਤਕ ਕੀ ਮਿਆਦ ਕੇ ਅੰਦਰ ਉਸ ਕੇ ਘਰ ਕੋਈ ਲੜਕਾ ਯਾ ਲੜਕੀ ਪੈਦਾ ਹੋ ਜਾਵੈ, ਤੋ ਫਿਰ ਦੂਸਰੇ ਸੂਤਕ ਕੋ ਪਹਿਲਾ ਸੂਤਕ ਨਹੀਂ ਕਾਟ ਸਕਤਾ ਅਰਥਾਤ ਲੜਕੇ ਯਾ ਲੜਕੀ ਕੇ ਜਨਮ ਕੇ ਸੂਤਕ ਕੀ ਮਿਆਦ ਬਾਦਸਤੂਰ ਵਰਨ ਕੇ ਮੁਤਾਬਕ ਮੁਕਰਰਾ ਦਿਨ ਤਕ ਹੀ ਰਹੇਗੀ ॥

ਮੂਲ—( ਅਗਨਿ ਕਟੈ ਦੋਨੋ ਪਖੀ ) ॥
(ਬਿਪ੍ਰ ਅਗਨਿ ਮੈਂ ਕੂਤ) ॥ ੩ ॥

ਅਰਥ—ਪ੍ਰੰਤੂ ਹੋਮ ਦੋਨੋਂ ਪਖੋਂ, (ਦੋਨੋਂ ਮਿਆਦੋਂ) ਕੋ (ਮਰਨੇ ਅਰ ਜਨਮ ਕੇ ਸੂਤਕ ਕੇ ਮੁਕਰਰਾ ਦਿਨ) ਕੋ ਕਾਟ

ਸਕਤਾ ਹੈ ॥ ਦੋਨੋਂ ਅਪਵਿਤ੍ਰਤਾਏਂ ਹੋਮ ਕੇ ਕਰਨੇ ਸੇ ਨਾਸ਼ ਹੋ ਸਕਤੀ ਹੈਂ ਕਿਉਂਕਿ ਬ੍ਰਹਿਮਣ ਕੇ ਹੋਮ ਕਰਨੇ ਮੇਂ ਸ਼ਾਸਤ੍ਰ ਐਸੀ ਤਾਕਤੋਂ ਕਾ ਨਰੂਪਨ ਕਰਤਾ ਹੈ (ਬਿਆਨ ਕਰਤਾ ਹੈ) ॥

ਮੂਲ–(ਸੂਤਕ ਪਾਤਕ ਗਏ ਬਿਨ)(ਦਾਨ ਦੇਇ ਦਿਜ ਲੇਇ) ॥
(ਬਾਨਰ ਗ੍ਰੇਹੀ) (ਦਾਤਾ ਨਰਕ) ॥
– ਮਾਨੁਖ ਦਿਹ ਨਾ ਸੋਇ ॥ ੪ ॥

ਅਰਥ–ਜਬ ਤਕ ਲੜਕੇ ਯਾ ਲੜਕੀ ਕਾ ਸੂਤਕ ਅਰ ਮਰਨੇ ਵਾਲੇ ਪ੍ਰਾਨੀ ਕਾ (ਨਰ, ਨਾਰੀ ਮੂਏ ਹੋਏ ਕਾ ਪਾਤਕ) ਨ ਜਾਵੇ ॥ ਅਗਰ ਇਨ ਅਯਾਮ (ਦਿਨੋਂ) ਮੇਂ ਘਰ ਵਾਲਾ ਗ੍ਰਹਿਸਤੀ ਬ੍ਰਹਿਮਨ ਕੋ ਦਾਨ ਦੇਵੈ, ਅਰ ਬ੍ਰਹਿਮਨ ਉਸ ਕੋ ਅੰਗੀਕਾਰ ਕਰੇ ਅਰਥਾਤ ਦਾਨ ਕੋ ਲੇਵੈ, ਤੋ ਉਸਕਾ ਫਲ ਕਿਆ ਹੋਗਾ ਕਿ ਲੇਨੇ ਵਾਲਾ ਬੰਦਰ ਕੀ ਜੂਨ ਮੇਂ ਜਾਵੇਗਾ ਅਰ ਦੇਨੇ ਵਾਲਾ ਨਰਕ ਕਾ ਹਿਤਕਾਰੀ ਹੋਗਾ ॥ ਇਸ ਲੀਏ ਮਨੁਖ ਕੋ ਐਸਾ ਦਾਨ ਐਸੀ ਹਾਲਤੋਂ ਮੇਂ ਨਹੀਂ ਕਰਨਾ ਚਾਹੀਏ, ਕਿਉਂਕਿ ਗ੍ਰਹਿਸਤੀ ਕੋ ਐਸਾ ਕਰਨਾ ਸ਼ੁਭਦਾਇਕ ਨਹੀਂ ਹੈ ॥

ਮੂਲ–(ਗ੍ਰਹਣ ਪਿਆਰੀ ਆਦਿਕਾ) (ਰੋਗੀ ਦੇਵੈ ਤਿਆਗ) ॥
(ਅੰਤ ਦਾਨ) ਅਰ (ਮ੍ਰਿਤਕ ਕ੍ਰਿਯਾ) ॥
(ਕਰੈ) (ਸੁਤਾ ਕੀ ਰਾਗ) ॥ ੫ ॥

ਅਰਥ–ਅਗਰ ਆਦਮੀ ਬੀਮਾਰ ਹੋ, ਤੋ ਸ਼ਰਾਧ ਵਗੈਰਾ ਕਾ ਕਰਨਾ, ਕਰਵਾਉਨਾ ਤਿਆਗ ਦੇਵੈ (ਛੋੜ ਦੇਵੈ) ॥

ਮੋਏ ਹੂਓਂ ਕੇ ਨਵਿਤ ਦਾਨ ਅਰ ਮ੍ਰਿਤਕ ਕ੍ਰਿਆ ਤਨ ਦਰੁਸਤੀ ਕੇ ਹੋਣੇ ਪਰ ਕਰਨੀ ਧਰਮ ਸ਼ਾਸਤ੍ਰ ਕਾ ਹੁਕਮ ਹੈ ॥

ਮੂਲ–(ਤੀਰਥ ਜਾਵੈ) (ਸਰਾਧ ਬਿਧ)
(ਔਰ ਨ ਕਰਹੈ ਦਾਨ) ॥
(ਰਾਕਸ਼ ਹੋਇ) (ਚੰਡਾਲ ਘਰ)
(ਭੋਗੇ ਦੀਆ ਆਨ) ॥ ੬ ॥

ਅਰਥ–ਅਗਰ ਤੀਰਥੋਂ ਪਰ ਜਾਵੈ, ਤੋ ਸ਼ਰਾਧ ਸ਼ਾਸਤ੍ਰ ਕੇ ਅਨੁਸਾਰ ਅਰਥਾਤ ਬਿਧੀ ਕੇ ਸਾਥ ਕਰਵਾਏ ਪ੍ਰੰਤੂ ਕੋਈ ਔਰ ਦਾਨ ਨ ਕਰੈ ॥ ਅਗਰ ਕਰੇਗਾ ਤੋ ਵੁਹ ਰਾਖਸ਼ ਹੋਗਾ ॥ ਚੰਡਾਲ ਕੇ ਘਰ ਜਨਮ ਲੇਗਾ ਅਰ ਜੋ ਉਸਨੇ ਦਾਨ ਕੀਆ ਹੂਆ ਹੈ ॥ ਉਸਕੋ ਭੋਗੇਗਾ (ਦਾਨ ਕੀਏ ਹੂਏ ਕਾ ਫਲ ਲੇਗਾ) ॥

ਮੂਲ–(ਗ੍ਰਹਨ ਆਦਿ, ਗੰਗਾ ਸਲਿਲ)
(ਪੁਤ੍ਰ ਜਨਮ ਜਬ ਹੋਇ) ॥
(ਵਿਆਹ ਸਮੈ ਨੰਦੀ ਕਰੈ)
(ਦੋਖ ਸੰਕ ਦੇ ਖੋਇ) ॥੭॥

ਅਰਥ–ਗ੍ਰਹਿਣ ਕੇ ਵਕਤ ਅਰ ਲੜਕੇ ਕੇ ਜਨਮ ਕਾ ਵਕਤ ਜਬ ਆਵੈ, ਤੋ ਉਸਮੇਂ ਗੰਗਾ ਜਲ ਸੇ ਅਸ਼ਨਾਨ ਕਰੇ ਅਰ ਬਿਆਹ ਕੇ ਵਕਤ ਮੇਂ ਭੀ ਅਸ਼ਨਾਨ ਕਰਕੇ (ਚਾਹੇ ਗੰਗਾ ਜਲ ਸੇ ਯਾ ਦੂਸਰੇ ਜਲ ਸੇ) ਆਨੰਦ ਕਰੇ (ਸ਼ਾਦੀ ਕਰੇ) ਅਰ ਦੋਖ, ਸ਼ਕੋ ਸ਼ੁਬਹ ਕੋ ਦੂਰ ਕਰੇ (ਧੋ ਡਾਲੇ, ਹਰਗਿਜ਼ ਹਰਗਿਜ਼ ਫਿਕਰ ਨ ਕਰੈ)॥

ਮੂਲ–ਅਪੰਦਾ, ਬਿਪਤਿ, ਬਿਦੇਸ ਮੈਂ,
ਅਣ ਸੁਣ, ਦੋਖ ਨ, ਹੋਤ ॥
ਸੁਧ ਬਿਪ੍ਰ ਕਰਮਨ ਕਰੈ
ਅਵਰ ਦੋਖ ਸਭ ਖੋਤ ॥ ੮ ॥

ਅਰਥ–ਦੁਖ, ਮੁਸੀਬਤ, ਦੂਸਰੇ ਦੇਸ਼ ਗਏ ਹੂਏ (ਘਰ ਸੇ ਬਾਹਿਰ ਗਏ ਹੂਏ) ਅਰ ਜਬ ਖਬਰ ਹੀ ਨ ਪਹੁੰਚੇ, ਤੋ ਉਸ ਹਾਲਤ ਮੇਂ ਕੋਈ ਦੋਖ ਨਹੀਂ ॥ ਵੁਹ ਦੋਸ਼, ਪਾਪ ਕਾ ਭਾਗੀ ਨਹੀਂ ਹੈ ॥

ਪਾਕੀਜ਼ਾ ਨੇਕ ਆਚਾਰ ਵਾਲੇ ਬ੍ਰਹਿਮਨੋਂ ਕੀ ਤਰਹ ਕਾਮ ਕਰੇ ਦੂਸਰੇ ਪਾਪੋਂ ਕੋ ਵੁਹ ਅਹਿਮਾਲ ਦੂਰ ਕਰੇਂਗੇ ॥

ਮੂਲ–(ਲੋਭੀ ਬਿਪ੍ਰ ਪਾਤਕੀ)
(ਲੋਭੀ ਸਾਕ ਅਰ ਸਿਖ) ॥
(ਨਰਕ ਭੋਗ) (ਪਿਸਾਚ ਹੋਇ)
(ਇਹੀ ਬੇਦ ਕਹੈ ਰਿਖ) ॥ ੯ ॥

ਅਰਥ–ਲੋਭੀ ਬ੍ਰਹਿਮਨ ਗੁਨਹਗਾਰੀ ਹੈ ਅਰ ਲੋਭੀ ਰਿਸ਼ਤੇ-ਦਾਰ ਅਰ ਲੋਭੀ ਸਿਖ ਕੋ ਭੀ ਇਸੀ ਤਰਹ ਪਾਪ ਲਗਤਾ ਹੈ ॥ ਐਸੇ ਆਚਾਰ ਵਾਲੇ ਲੋਭ ਕਰਨੇ ਵਾਲੇ) ਨਰਕ ਮੇਂ ਜਾਵੇਂਗੇ ਅਰ ਭੂਤ ਹੋਂਗੇ ॥ ਬੇਦੋਂ ਅਰ ਰਿਸ਼ੀ ਮੁਨੀਯੋਂ ਕਾ ਐਸਾ ਹੀ ਫਰਮਾਨ ਅਰ ਕਥਨ ਹੈ ॥

ਮੂਲ–ਮੇਰਾ ਸਿਖ ਸਭ ਜਾਤਕਾ,
ਪੰਦ੍ਰਾਂ ਦਿਨ ਕੀ ਮਾਨ ॥

(ਪਿਤਰ ਦਿਵਸ ਪਛ ਏਕ ਕਰਿ)
(ਸੋ ਮਮ ਨਿਕਟੇ ਮਾਨ)॥ ੧੦ ॥

ਅਰਥ–ਮੇਰਾ ਸਿਖ (ਗੁਰੂ ਕਾ ਸਿਖ) ਤਮਾਮ ਜਾਤੋਂ ਕਾ, ਪੰਦਰਾਂ ਰੋਜ ਕੀ ਮਿਆਦ ਕੋ ਤਸੱਵਰ ਕਰੇ ॥ ਅਪਨੇ ਪਿਤਰੋਂ ਕੇ ਪੀਛੇ ਕਿਸੀ ਏਕ ਦਿਨ ਸ਼ਰਾਧ ਕਰੇ ॥ ਮੇਰਾ ਹੁਕਮ ਮਾਨਨੇ ਸੇ ਵੁਹ ਮੇਰੇ ਨਜ਼ਦੀਕ ਹੋਗਾ ॥

ਮੂਲ–(ਭਲਾ ਬਹੁਤ)(ਅਨ ਪੜ ਜਨਾ)
ਵਾ (ਗਿਆਨੀ) (ਨਿਰ ਲੋਭ) ॥
ਪੜ੍ਹਿਆ ਪਾਪੀ, ਨਾਰਕੀ,
ਜੋ ਲੋਭੀ ਬਹੁ ਖੋਭ ॥ ੧੧ ॥

ਅਰਥ–ਖਾਹ ਅਨਪੜ੍ਹ ਆਦਮੀ ਹੋ ਅਰ ਖਾਹ ਗਿਆਨੀ ਪੁਰਸ਼ ਹੋ, ਅਗਰ ਵੁਹ ਦੋਨੋਂ ਹੀ ਲੋਭ ਕੇ ਬਗੈਰ ਹੈਂ ॥ ਤੋ ਦੋਨੋਂ ਹੀ ਬਹੁਤ ਭਲੇ (ਅਛੇ ਆਦਮੀ) ਹੈਂ ॥ ਅਗਰ ਪੜ੍ਹਾ ਹੂਆ ਹੋ ਅਰ ਲੋਭੇ-ਲਾਲਚ ਮੇਂ ਬਹੁਤ ਖੁਭਾ ਹੂਆ ਹੋ, ਤੋ ਵੁਹ ਪਾਪੀ ਹੈ ਅਰ ਨਰਕ ਕਾ ਹਿਤਕਾਰੀ ਹੈ।

ਪ੍ਰਮਾਨ ਗੁਰਬਾਣੀ

ਪੜ੍ਹਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥

(ਤਾਲੀਮ ਯਾਫਤਾ ਆਦਮੀ ਮੂਰਖ ਹੈ, ਅਗਰ ਉਸ ਮੇਂ ਲਬ (ਖਾਨੇ ਕਾ) ਅਰ ਲੋਭ (ਰੁਪਯੇ ਪੈਸੇ ਕਾ ਹੈ ਅਰ ਅਹੰਕਾਰੀ ਵੀ ਹੈ) ॥

ਸਾਖੀ ਪੂਰੀ ਹੋਈ ॥ ੧੨ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਤਿਹੱਤਰਵੀਂ

ਨੋਟ–ਉਜੈਨ ਦੇ ਰਾਜੇ ਹਰ ਗੋਪਾਲ ਅਤੇ ਇਸ ਦੇ ਪਿਤਾ ਸ੍ਰੀ ਬਿਸ਼ੰਭਰ ਦਾਸ ਦੀਆਂ ਸਾਖੀਆਂ ਸ਼ੁਰੂ ॥ ਮਹਾਰਾਜ ਜੀ ਨੇ ੧੧ ਸਾਖੀਆਂ ਇਨ੍ਹਾਂ ਦੇ ਖ਼ੁਬਾਇ ਉਚਾਰੀਆਂ ॥ ਇਨ੍ਹਾਂ ਨੂੰ ਅਤੇ ਸਮੂੰਹ ਸੰਗਤ ਨੂੰ ਅਦੁਤੀ ਉਪਦੇਸ਼ ਦਿਤਾ ॥ ਸਤਿਗੁਰੁ ਜੀ ਨੇ ਰਾਜਾ ਬਿਸ਼ੰਭਰ ਦਾਸ ਜੀ ਨੂੰ ਆਖਿਆ ਕਿ ਅਸੀਂ ਪਹਿਲੇ ਜਾਮੇ ਦੇ ਵਕਤ ਦੇ ਆਪ ਦੇ ਕਰਜ਼ਦਾਰ ਹਾਂ ਅਤੇ ਆਪ ਨਾਲ ਵਹਿਦਾ ਹੈ ਕਿ ਦਸਵੇਂ ਜਾਮੇਂ ਵਿਚ ਆਪ ਦੇ ਸਭ ਬਚਨਾਂ ਦਾ ਜਵਾਬ ਦਿਆਂਗੇ ॥ ਇਹ ਸਭ ਹਾਲ ਅਗੋਂ ਸਾਖੀਆਂ ਵਿਚ ਆਵਣਗੇ ॥ ਗੁਰ ਸੰਗਤ ਪ੍ਰੇਮ ਪਿਆਰ ਨਾਲ ਪੜ੍ਹੇ ॥ ਅੰਗ੍ਰੇਜ਼ਾਂ ਨੇ ਸਾਡੇ ਤੇ ਅਤੀ ਜ਼ੁਲਮ ਕੀਤਾ ਕਿ ਸਾਨੂੰ ਐਸੇ ਐਸੇ ਸ਼ੁਭ ਉਪਦੇਸ਼ਾਂ ਤੋਂ ਵਾਂਜਿਆ ਰਖਿਆ ॥ ਅੰਗ੍ਰੇਜ਼ਾਂ ਨੇ ਅਪਨੇ ਅਹਿਦੇ ਹਕੂਮਤ ਵਿਚ ਇਸ ਸੌ ਸਾਖੀ ਨੂੰ ਜ਼ਬਤ ਕੀਤਾ ਅਤੇ ਇਸ ਤੇ ਪਾਬੰਦੀ ਲਗਾਈ ਕਿ ਕੋਈ ਇਸ ਨੂੰ ਨ ਪੜ੍ਹੇ ਅਤੇ ਨ ਰਖੈ ॥ ਜਿਸ ਦੇ ਪਾਸ ਇਹ ਹੋਵੇਗੀ, ਉਸ ਤੇ ਕਾਨੂਨੀ ਸਖ਼ਤ ਕਾਰਵਾਈ ਕੀਤੀ ਜਾਵੇਗੀ, ਬਹੁਤ ਕੂਕੇ ਨਾਮਧਾਰੀਆਂ ਨੂੰ ਮਲੇਰ ਕੋਟਲੇ ਤੋਪ ਅਗੇ ਉਡਾਇਆ ਗਿਆ, ਕੁਝ ਸਿੰਘਾਂ ਨੂੰ ਕਤਲ ਕੀਤਾ ਗਿਆ ਅਤੇ ਕੁਝ ਨੂੰ ਫਾਂਸੀ ਤੇ ਟੰਗਿਆ ਗਿਆ।

ਇਸ ਦੇ ਕਈ ਕਾਰਨ ਹਨ, ਉਨ੍ਹਾਂ ਵਿਚੋਂ ਮੁਖ ਕਾਰਨ ਇਹ ਸਨ ਕਿ ਨਾਮਧਾਰੀ ਸਿੰਘ ਸੌ ਸਾਖੀ ਪੜ੍ਹਦੇ ਅਤੇ ਇਸ ਦਾ ਪ੍ਰਚਾਰ ਕਰਦੇ ਸਨ ॥ ਅੰਗਰੇਜ਼ਾਂ ਨੇ ਇਕ ਲਖ ਰੁਪਇਆ ਦੇ ਕੇ ਇਕ ਝੋਲੀ ਚੁਕ ਦੀ ਡੀਉਟੀ ਲਗਵਾਈ ਕਿ ਸੌ ਸਾਖੀ ਨੂੰ ਜਿਤਨਾ ਬਗਾੜ ਸਕਦੇ ਹੋ ਬਗਾੜੋ ॥ ਉਸ ਨੇ ਲੋਭ ਵਿਚ ਆ ਕੇ ਸਤਰਾਂ ਦੀਆਂ ਸਤਰਾਂ ਸੌ ਸਾਖੀ ਵਿਚੋਂ ਕਢ ਦਿਤੀਆਂ ॥ ਮੁਸਲਮਾਨਾਂ ਦੇ ਰਾਜ ਜਾਣ ਤਕ ਅਤੇ ਅੰਗ੍ਰੇਜ਼ਾਂ ਦੇ ਔਣ ਤਕ ਹਾਲਾਤ ਰਹਿਨ ਦਿਤੇ ॥ ਮੇਰੇ ਇਕ ਮਿਤ੍ਰ ਨੇ ਮੈਨੂੰ ਦਸਿਆ ਕਿ ਇਹ ਉਸੇ ਦੀ ਕਰਤੂਤ ਸੀ ਕਿ ਫਿਰੰਗੀ ਦੀ ਥਾਂ ਪਠੰਗੀ ਲਿਖਨਾ ਅਤੇ ਰਾਮ ਸਿੰਘ ਦੀ ਥਾਂ ਮਾਰ ਸਿੰਘ ਲਿਖਨਾ ॥ ਮੇਰੇ ਪੁਰਾਨੇ ਮਿਤ੍ਰ (ਸ੍ਵਰਗਵਾਸੀ) ਨੇ ਜਦ ਉਸ ਤੋਂ ਪੁਛਿਆ ਤਾਂ ਉਸ ਨੇ ਉਨ੍ਹਾਂ ਨੂੰ ਦਸਿਆ ਕਿ ਇਕ ਲਖ ਰੁਪਏ ਨੇ ਮੇਰੀਆਂ ਅਖਾਂ ਅਗੇ ਪਟੀ ਬੰਨ੍ਹ ਦਿਤੀ ਅਤੇ ਮੈਂ ਅਤਿਆਚਾਰ ਕੀਤਾ ॥ ਉਸ ਨੇ ਇਹ ਭੀ ਮੰਨਿਆ ਕਿ ਮੈਂ ਸੌ ਸਾਖੀ ਨੂੰ ਇਤਨਾ ਬਿਗਾੜਿਆ ਹੈ (ਇਤਨੀਆਂ ਪੰਗਤੀਆਂ ਅਤੇ ਤੁਕਾਂ ਹੇਠ ਉਤੇ ਕੀਤੀਆਂ ਅਰ ਕਢੀਆਂ ਹਨ) ਕਿ ਮੈਂ ਹੁਣ ਖੁਦ ਨਹੀਂ ਜਾਨਦਾ ॥ ਉਸ ਨੇ ਇਹ ਵੀ ਨਖਿਧ ਕਰਤੂਤ ਕੀਤੀ ਕਿ ਪੁਰਾਨੇ ਲਿਖਾਰੀਆਂ ਕੋਲੋਂ ਨਵੀਆਂ ਸੌ ਸਾਖੀਆਂ ਸਿਆਲਕੋਟੀ ਕਾਗਜ਼ ਤੇ ਨਕਲ ਕਰਵਾ ਕੇ ਅੰਗ੍ਰੇਜ਼ਾਂ ਨੂੰ ਦਿਤੀਆਂ ਜਿਨ੍ਹਾਂ ਨੇ ਕਿ ਗੁਰ ਤਖ਼ਤਾਂ ਤੇ ਰਖ ਦਿਤੀਆਂ ਅਤੇ ਪੁਜਾਰੀਆਂ ਨੂੰ ਇਹ ਆਖਿਆ

ਕਿ ਤਖਤਾਂ ਤੇ ਏਹ ਸੌ ਸਾਖੀਆਂ ਰਹਿਣੀਆਂ ਜਰੂਰੀ ਹਨ ॥ ਅਸਾਂ ਨੇ ਗ਼ਲਤੀ ਕੀਤੀ ਜੋ ਤਖਤਾਂ ਤੋਂ ਭੀ ਜ਼ਬਤ ਕਰ ਲਈਆਂ ॥ ਅੰਗ੍ਰੇਜ਼ਾਂ ਨੇ ਦੋ ਪ੍ਰਚਾਰਕ ਮੁਕਰੱਰ ਕੀਤੇ ਹੋਏ ਸਨ ਅਤੇ ਉਨ੍ਹਾਂ ਦੀ ਮਾਸਕ ਤਨਖਾਹ ੨੫੦) ਰੁਪਯੇ ਅਤੇ ੧੫੦) ਰੁਪਯੇ ਸੀ. ॥ ਉਨ੍ਹਾਂ ਦਾ ਕੰਮ ਸੌ ਸਾਖੀ ਦਾ ਇਸ ਤਰਹ ਦਾ ਪ੍ਰਚਾਰ ਕਰਨਾ ਸੀ ਕਿ ਅੰਗਰੇਜ਼ਾਂ ਨੇ ਇਹ ਕਿਤਾਬ ਜਬਤ ਕਰ ਲਈ ਹੈ ਅਤੇ ਸਭ ਤੋਂ ਵਧੀਆ ਗੁਰੂ ਸਾਹਿਬ ਦੇ ਵਕਤ ਦੀ ਵਲਾਇਤ (ਲੰਡਨ ਲਾਇਬਰੇਰੀ) ਦੇ ਵਿਚ ਲੈ ਜਾਕੇ ਰਖੀ ਗਈ ਹੈ ॥ ਹੁਣ ਸੌ ਸਾਖੀ ਏਥੇ ਕੋਈ ਨਹੀਂ ਜੋ ਨਾਮਧਾਰੀ ਸਿੰਘਾਂ ਅਤੇ ਨਿਹੰਗਾਂ ਸਿੰਘਾਂ ਕੋਲ ਹਨ, ਉਹ ਝੂਠੀਆਂ ਅਰ ਫਰਜੀ ਹਨ ॥ ਹਾਂ ਤਖਤਾਂ ਤੇ ਇਕ ਇਕ ਸੌ ਸਾਖੀ ਹੈ ਅਤੇ ਉਥੋਂ ਸਾਰੀਆਂ ਜਬਤ ਨਹੀਂ ਹੋਈਆਂ ॥ ਹੁਣ ਨ ਕੋਈ ਕੋਲ ਰਖ ਸਕਦਾ ਹੈ ਅਤੇ ਨ ਹੀ ਪੜ੍ਹ ਸਕਦਾ ਹੈ ॥ ਕੋਈ ਆਦਮੀ ਇਸ ਨੂੰ ਨ ਪੜ੍ਹੇ, ਨਹੀਂ ਤਾਂ ਉਹ ਕੈਦ ਕੀਤਾ ਜਾਵੇਗਾ ਆਦਿਕ ॥ ਪੁਰਾਨੇ ਖੋਜੀ ਮਰ ਗਏ ਅਤੇ ਨਵੀਂ ਜੰਤਾ ਨੂੰ ਅੰਗ੍ਰੇਜ਼ਾਂ ਨੇ ਅਪਨੀ ਅੰਗ੍ਰੇਜ਼ੀ ਵਿਦਿਆ ਵਲ ਲਾ ਲਿਆ ਅਤੇ ਏਸ ਸਾਂਚੇ ਵਿਚ ਢਾਲ ਕੇ ਐਸਾ ਪੁਤਲਾ ਘੜਿਆ ਕਿ ਗੁਰੂ ਘਰ ਦੀ ਵਿਦਿਆ ਤੋਂ ਸ਼ੂਨ ਹੋ ਗਏ ਅਤੇ ਪੁਰਾਨੇ ਇਤਹਾਸ ਨੂੰ ਖੋਜਨਾ ਬੰਦ ਹੋ ਗਿਆ ॥ ਕਈ ਸਾਲ ਪਿਛੋਂ ਪ੍ਰੇਮੀ ਪਿਆਰਿਆਂ ਨੂੰ ਇਸ ਕਿਤਾਬ ਦਾ ਖ਼ਿਆਲ ਆਯਾ

ਪਰ ਗੁਰਮੁਖੀ ਵਿਚ ਪੂਰੀ ਮੁਹਾਰਤ ਨ ਹੋਣ ਕਰਕੇ ਉਹ "ਸੌ ਸ਼ਾਖੀ" ਨੂੰ ਪੜ੍ਹ ਨ ਸਕੇ ਕਿਉਂਕਿ ਇਹ ਪੁਰਾਨੇ ਭਾਈਆਂ ਦੀ ਲਿਖਤ ਸੀ ਅਤੇ ਪਦ ਛੇਦ ਨਹੀਂ ਸੀ ॥ ਇਸ ਨੂੰ ਸਮਝਨਾ ਤੇ ਇਕ ਪਾਸੇ ਰਿਹਾ, ਪੜ੍ਹਨਾ ਹੀ ਇਕ ਕਠਨਤਾਈ ਦਾ ਸਮੁੰਦਰ ਸੀ ॥ ਭਾਈ ਦਯਾ ਸਿੰਘ ਜੀ ਨਾਮਧਾਰੀ ਨੇ ਜੋ ਕਿ ਪਿੰਡ ਢੋਲੇ ਕੇ (ਜ਼ਿਲਾ ਅੰਮ੍ਰਿਤਸਰ ਦੇ ਰਹਿਨੇ ਵਾਲੇ ਸਨ) ਇਹ ਪੁਸਤਕ ਪਦ ਛੇਦ ਕਰਕੇ ਸ੍ਰੀ ਅੰਮ੍ਰਿਤਸਰ ਵਿਚ ਛਪਵਾਈ ॥ ਇਸ ਦੀਆਂ ਬਹੁਤ ਕਾਪੀਆਂ ਹਥੋ ਹਥ ਵਿਕ ਗਈਆਂ ਪਰ ਬਾਕੀ ਦੀਆਂ ਅੰਗ੍ਰੇਜ਼ਾਂ ਨੇ ਛਾਪਾ ਮਾਰ ਕੇ ਜਬਤ ਕਰ ਲਈਆਂ ਅਤੇ ਓਹ ਪ੍ਰੈਸ ਬਰਾਂਚ (ਸਿਵਲ ਸੈਕਰੇਟਰੀਏਟ) ਲਾਹੌਰ ਦੇ ਦਫ਼ਤਰ ਵਿਚ ਅਲਮਾਰੀਆਂ ਵਿਚ ਰਖੀਆਂ ਗਈਆਂ ॥ ਜਦ ਦਾਸ ਨੇ ੧੯੧੧ ਈਸਵੀ ਵਿਚ ਦਸਵੀਂ ਜਮਾਤ ਪਾਸ ਕੀਤੀ ਤਾਂ ਮਹਾਰਾਜ ਦੀ ਪ੍ਰੇਰਨਾ ਨਾਲ ਦਾਸ ਨੇ ਇਸ ਗਲ ਦਾ ਤਹੱਯਾ (ਪੱਕਾ ਇਰਾਦਾ) ਕੀਤਾ ਕਿ ਇਸ ਪੁਸਤਕ ਦੀ ਖੋਜ ਕਰਨੀ ਚਾਹੀਦੀ ਹੈ ॥ ਦਾਸ ਨੇ ਮੁਢ ਵਿਚ ਲਿਖ ਦਿਤਾ ਹੈ ਕਿ ਕਿਸ ਮੁਸ਼ਕਲ ਅਤੇ ਮਿਹਨਤ ਨਾਲ ਦਾਸ ਨੇ ਸੌ ਸਾਖੀ ਦੀ ਖੋਜ ਕੀਤੀ ॥ ਹੁਣ ਸਾਖੀ ਦਾ ਅਰੰਭ ਹੁੰਦਾ ਹੈ :–

**ਮੂਲ ਅਤੇ ਅਰਥ**

ਏਕ ਬੇਰ ਗੁਰੂ ਜੀ ਸ਼ਿਕਾਰ ਖੇਲ ਕੇ ਆਏ ॥ ਉਸ ਵਕਤ ਸਾਧ ਦਰਸ਼ਨ ਨੂੰ ਆਏ ਥੇ ਦਖਣ ਦੇ ॥

ਅਤੇ ਇਕ ਸ਼ਾਹ ਬਾਣੀਆ ਉਜੈਨ ਦਾ ਸੁਣ ਕੇ ਦਰਸ਼ਨਾਂ ਨੂੰ ਆਇਆ ॥ ਇਹ ਬੈਸ਼ਨੋ (ਵੈਸ਼ਨੋ) ਬਿਰਤੀ ਕਾ ਥਾ ਅਤੇ ਬਾਲਕ, ਇਸਤ੍ਰੀ ਵਾਲਾ (ਅਰਥਾਤ ਗ੍ਰਿਹਸਤੀ ਥਾ) ॥ ਇਸ ਬਾਣੀਏ ਉਜੈਨ ਵਾਲੇ ਨੇ ਦੇਖਾ ਕਿ ਮਹਾਰਾਜ ਸ਼ਕਾਰ ਖੇਲ ਕੇ ਆਏ ਹਨ ਅਤੇ ਮ੍ਰਿਗ/ਪੰਛੀ ਮਾਰਿ ਆਣੇ ਹਨ ॥ ਅਤੇ ਬਾਜ਼ ਨੂੰ ਚਾਖੀ ਦੇਂਦੇ ਸਨ ॥ ਤਾਂ ਐਸੀ ਕਿਰਿਆ ਦੇਖ ਕੇ ਕਲਪਿਆ ਅਤੇ ਸ਼ਰਧਾ (ਯਕੀਨ, ਭਰੋਸਾ) ਭਾਵਨਾ (ਪ੍ਰੇਮ ਪਿਆਰ) ਫਿਰ ਗਈ ॥ ਆਖਣ ਲਗਾ ਅਤੇ ਮਨ ਹੀ ਮਨ ਮੇਂ ਵਿਚਾਰਨੇ ਲਗਾ ਕਿ ਕੈਸੇ ਗੁਰੂ ਹਨ ॥ ਇਨ੍ਹਾਂ ਨੇ ਦਿਆ ਕਿਉਂ ਤਿਆਗੀ ॥

ਤਾਂ ਸਤਿਗੁਰੂ ਅੰਤਰਜਾਮੀ, (ਘਟਾਂ ਘਟਾਂ ਦੀ ਲਖਣੇ ਵਾਲੇ ਅਤੇ ਜਾਣਨ ਵਾਲਿਆਂ) ਨੇ ਫਰਮਾਯਾ ਅਤੇ ਸਿਖਾਂ ਨੂੰ ਬੋਲ ਸੁਨਾਇਆ ॥ ਕਿ ਇਹ ਜਾਨਵਰੁ ਚੋਰ ਥਾ ਅਤੇ ਇਹ ਬਾਜ਼ ਰਾਜਾ ਥਾ ॥ ਸਹੰਸਰ ਜਨਮ ਬੀਤਾ ਹੈ ਹਮ ਤਪਸ੍ਰੀ ਥੇ ॥ ਇਸ ਚੋਰ ਨੇ ਚੋਰੀ ਕੀਤੀ, ਫੜਿਆ ਗਿਆ, ਅਤੇ ਰਾਜਾ ਦੇ ਅਗੇ ਮੁਕੇਰਿਆ ਕਿ ਮੈਂ ਚੋਰੀ ਨਹੀਂ ਕੀਤੀ ॥ ਰਾਜਾ ਜੀ ਨੇ ਸੌਂਹ ਦਿਵਾਈ ॥ ਝੂਠੀ ਸੌਂਹ ਕਰੀ ਤਪਸ੍ਰੀ ਕੀ ॥ ਉਹ ਬਦਲਾ ਦਿਵਾਇਆ ਅਸਾਂ ॥ ਰਾਜਾ ਸਿਖ ਥਾ ਹਮਾਰਾ ॥ ਮੇਰੀ ਸੌਂਹ ਪਰ ਰਾਜਾ ਨੇ ਪ੍ਰਤੀਤ ਕਰੀ ॥ ਭਾਈ ਸਿਖੋ, ਜੋ ਕੋਈ ਸੌਂਹ ਝੂਠੀ ਕਰਦਾ ਹੈ, ਸੋ ਸਹੰਸਰ [ਕੋਟ (ਵਾਰ)] ਜਨਮ ਪਾਵੈਗਾ, ਨਰਕ

ਭੋਗੇਗਾ ॥ ਸੋ ਹੁਣ ਇਸ ਕਾ ਉਧਾਰ ਹੋਇਗਾ ॥ ਮੇਰਾ ਸਿਖ ਨਹੀਂ, ਚੋਰ ਹੈ ਗੁਰੂ ਕਾ, ਜਿਹੜਾ ਸੌਂਹ ਗੁਰੂ ਕੀ ਕਰੈਗਾ ॥

॥ ਦੋਹਿਰਾ ॥

(ਸੌਂਹ ਨ ਕਰੀਏ ਸਾਚ ਪਰ)(ਝੂਠੇ ਟਿਕੇ ਨ ਪਾਇ) ॥
(ਸਾਚਾ ਜੋਨੀ ਪਰ ਭੁਗੈ) (ਝੂਠੇ ਕੈਸਾ ਥਾਇ) ॥ ੧ ॥

ਭਾਈ ਬਦਲਾ ਦੇਵੈਗਾ ਪਾਪ ਕਾ ॥ ਗੁਰੂ ਕੇ ਜਾਮਨ ਹੋਇ ਤਾਂ ਭੀ ਪਾਪ ਭਾਗੀ ਹੂਆ ॥ ਸਿਖੋ, ਪ੍ਰਸ਼ਾਦ ਭੋਗ, ਦੇਹ ਕਾ ਕਰਮ, ਪਰ ਮੰਦਾ ਨਾ ਕਰੀਏ ॥

ਇਹ ਕਹਤੇ ਹੀ ਥੇ, ਕਿ ਪ੍ਰਸ਼ਾਦਿ ਕਾ ਥਾਲ ਆਇਆ ॥ ਬਚਨ ਹੂਆ, ਇਸ ਸਿਖ ਨੂੰ ਭੀ ਸ਼ੁਧ ਚੌਂਕੇ ਵਿਚ ਛਕਾਵੋ ॥

ਸਿਖ ਵਿਚਾਰਿਆ ਸੀ ਪ੍ਰਸ਼ਾਦ ਦੇਖਕੇ, ਜੋ ਗੁਰੂ ਕੇ ਮਤਿ ਮੈਨੂੰ ਨ ਦੇ ਦੇਣ (ਮਾਸ ਵਾਲਾ ਥਾਲ) ॥

ਤਾਂ ਗੁਰੂ ਜੀ ਕਾ ਬਚਨ ਸੁਣਕੇ ਕੁਛ ਸ਼ਾਂਤ ਪ੍ਰਤੀਤ ਆਈ ॥ ਤਾਂ ਸਿਖ ਨੇ ਜਾਇਕੈ ਪ੍ਰਸ਼ਾਦਿ ਛਕਿਆ ॥

ਜਦ ਰਾਤ ਨੂੰ ਸੁੱਤਾ ਤਾਂ ਮਨ ਵਿਚ ਵਿਚਾਰਾ, ਜੋ ੫੦੦ ਰੁਪਈਆ ਆਣਾ ਥਾ ॥ ਮੇਰੇ ਬਾਪ ਨੇ ਕੈਸੇ ਗੁਰੂ ਮਾਸ ਅਹਾਰੀ ਕੀਏ ॥ ਸ਼ਾਸਤ੍ਰ ਕੀ ਰੀਤੀ ਹੈ ਕਿ ਹਿੰਸਾ (ਜਾਨ ਸੇ ਮਾਰ ਡਾਲਨਾ), ਪਰ ਨਾਰੀ, ਜੂਆ, ਮਦਰਾ (ਸ਼ਰਾਬ ਪੀਨਾ) ਤਿਆਗਣਾ ਧਰਮ ਸਾਧ ਕਾ ਹੈ ॥ ਜੋ ਗੁਰੂ ਜੀ ਕੀ ਰੀਤ ਹਮ ਨਹੀਂ ਜਾਣੀ ॥

ਇਸ ਲਈ ਪ੍ਰਭਾਤ ਚਲੀਏ (ਸੁਬਹ ਵਾਪਸ ਜਾਵੇਂ) ਸਿੱਖੀ ਕਿਸੀ ਬੈਸ਼ਨੋਂ ਕੀ ਲੇਵੇਂਗੇ ॥ ਭਲੀ ਹੈਗੀ ਇਹ (ਯਿਹ ਬਾਤ ਬਹੁਤ ਅਛੀ ਹੈ ਅਰ ਮੈਂ ਨੇ ਦਿਲ ਸੇ ਫੈਸਲਾ ਕੀਆ) ॥ ਰਾਤ ਨੂੰ ਇਹ ਸਲਾਹ ਮਨ ਨਾਲ ਗਿਣੀ ॥ ਮੇਰਾ ਬਾਪ ਸਿਖ ਗੁਰੂ ਕਾ, ਸੌ ਰੁਪਿਯਾ ਉਸਕਾ ॥ ਪੰਜ ਸੈ ਮੇਰਾ ॥ ਸਹੰਸਰ ਹੋਰ ਦੇਂਦਾ (ਇਕ ਹਜ਼ਾਰ ਰੁਪਇਆ ਹੋਰ ਭੇਟ ਕਰਦਾ) ਪਰ ਕ੍ਰਿਆਵਾਨ ਗੁਰੂ ਨਾ ਮਿਲਿਆ ॥ ਸਵੇਰ ਹੋਈ, ਹਜ਼ੂਰ ਮਥਾ ਟੇਕਿਆ ॥ ਤਾਂ ਬੋਤਲਾਂ ਦੋ ਮੰਗਵਾਈ ਗੁਰੂ ਜੀ ॥ ਉਹ ਸਿਖ ਭੀ ਬੈਠਾ ਥਾ ਸਹਿਜਧਾਰੀ, ਹਰ ਗੋਪਾਲ ॥ ਤਾਂ ਗੁਰੂ ਜੀ ਬੋਲੇ ॥ ਸਿਖੋ ਸਭ ਸੁਆਦ ਮਨਕੇ ॥ ਸਿਖ ਬੋਲੇ, ਜੀ ਪਾਤਸ਼ਾਹ, ਜੀਭ ਕੇ ॥ ਕਿਨ੍ਹੈ ਕਹਿਆ ਕਰਮ ਕੇ ॥ ਕੋਈ ਕਹੈ ਜੀਵ ਕੇ ॥ ਕੋਈ ਕਹੈ ਸੁਭਾਵ ਕੇ ॥ ਕੋਈ ਕਹੈ, ਦੇਹ ਕਾ ਧਰਮ ਹੈਗਾ ॥

ਤਾਂ ਸਿਖ ਬਾਣੀਆ ਬੋਲਾ, ਸਿਦਕ ਹੈਗਾ ਇਸ ਜੀਵ ਕਾ ॥

ਤਾਂ ਸੁਣਕੇ ਬੋਲੇ, ਸਿਖਾ ! ਬਸੰਭਰ ਦਾਸ ਤੇਰਾ ਬਾਪ ਸਾਡਾ ਬਡਾ ਸਿਦਕੀ ਸਿਖ ਹੈ ॥ ਉਸ ਨੋ ਤੁਧ ਇਉਂ ਕਹਿਣਾ :

"ਜੋ ਗੁਰੂ ਜੀ ਕਾ ਹੁਕਮ "ਭਾਵ ਕਾ (ਪ੍ਰੇਮ ਕਾ)" ਤੇਰੇ ਪਾਸ, ਸੋ ਲਇਆ ਅਸਾਂ ॥

ਤਾਂ ਉਹ (ਬਾਣੀਆ) ਬੋਲਿਆ, ਜੀ ਮੈਂ ਸਮਝਿਆ ਨਹੀਂ, ਸਮਝਾਵੋ ਕਿਰਪਾ ਕਰਕੇ । ਮੈਂ ਭੀ ਸਿਖ ਹਾਂ

ਤੁਸਾਡਾ ॥

ਬਚਨ ਹਸ ਕੇ ਬੋਲੇ, ਭਾਈ ਤੂੰ ਵੈਸ਼ਨੋ ਕਾ ਸੇਵਕ, ਹਮਾਰਾ ਕਬ ਹੂਆ, ਕ੍ਰਿਆ ਵਾਲਾ ਢੂੰਡ ਤੋ ਸਹੀ ॥ ਅਰ ਸਾਡਾ ਸਨੇਹਾ ਸਮਝੇਗਾ ਤੇਰਾ ਬਾਪ ॥

ਤਾਂ ਉਠ ਕਰ ਚਰਣੀ ਪੜਾ, ਰਖ ਲੇਓ ਸਚੇ ਗੁਰੂ, ਨ ਛੋੜੋ ॥ ਮੇਰਾ ਮਨ ਮੂਰਖ ਹੈ, ਮੈਂ ਨਹੀ ਜਾਣੀ ॥

ਬਚਨ ਹੂਆ, ਗੁਰੂ ਕੇ ਹਰਖ, ਦ੍ਵੈਖ ਰਹਿਤ ਭਾਈ ॥

ਹਰਖ—ਖਾਹ ਹਮ ਪਰ ਈਮਾਨ ਲਾਉ ਅਰ ਖੁਸ਼ੀ ਹੋ, ਸਤਿਗੁਰੂ ਜੀ ਤਬ ਭੀ ਇਸ ਸੇ ਊਪਰ ਹੈਂ ॥

ਦ੍ਵੈਖ—ਖਾਹ ਹਮ ਪਰ ਬੁਰੀ ਦ੍ਰਿਸ਼ਟੀ ਕਰੋ ਔਰ ਗਲਾਨੀ ਕਰੋ, ਤਬ ਭੀ ਪ੍ਰਸੰਨ ਹੈਂ ॥ ਹਮ ਹਰਿ ਏਕ ਹਾਲਤ ਮੇਂ ਏਕ ਰਸ ਹੈਂ ॥

ਅਤੇ ਉਪਰੰਤ ਠੋਕ ਕੇ (ਜੋਰ ਸੇ) ਬੋਲੇ, ਬਖਸ਼ਾ ਤੂੰ ॥

ਇਸੀ ਤਰ੍ਹਾਂ ਮਹੀਨਾ ਰਹਿਆ ॥ ਚਲਦੀ ਬੇਰ ਗੁਰੂ ਜੀ ਪ੍ਰਸ਼ਾਦਿ ਦਿਤਾ ॥ ਘਰ ਭੀ ਲੈ ਜਾਵੀਂ ਅਤੇ ਖਾਵੀਂ ਭੀ ॥

ਅਤੇ ਕੜਾ ਸਰਬ ਲੋਹ ਕਾ ਤੋਲੇ ਚਾਰ ਕਾ ਬਖਸ਼ਾ ਅਤੇ ਕਹਿਆ, "ਪੂਜਨਾ, ਗੁਰੂ ਭਾਵਨੀ ਪੂਰੀ ਕਰੇਗਾ ॥"

ਉਹ ਬਾਣੀਆ ਲੈ ਕਰ ਵਿਦਾ ਹੂਆ ॥

ਸਾਖੀ ਪੂਰੀ ਹੋਈ ॥ ੭੩ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਚੁਹੱਤਰਵੀਂ

ਮੂਲ—ਤਾਂ ਬਾਣੀਆ ਸਿਖ ਚਲਾ ॥ ਮਨ ਵਿਚ ਕਹਿੰਦਾ ਜਾਵੈ, ਛੇ ਸਉ (੬੦੦ ਰੁਪਏਆ) ਕੀ ਭੇਟ ਦਈ (ਮਥਾ ਟੇਕਿਆ ੬੦੦ ਰੁਪਏਆ) ॥ ਜਿਸ ਕੇ ਬਦਲੇ ਗੁਰੂ ਜੀ ਬਖਸ਼ੀਸ ਦਈ ਕੜਾ ਤੇ ਕੜਾਹ ॥ ਕੜੇ ਦੀ ਪੂਜਾ ਕਰਨੀ, ਗੁਰੂ ਭਾਵਨੀ ਪੂਰੀ ਕਰੇਗਾ ॥ ਅਤੇ ਕੜਾਹ ਪ੍ਰਸ਼ਾਦਿ, ਕੁਛ ਰਸਤੇ ਵਿਚ ਖਾਵਣਾ ਅਤੇ ਕੁਝ ਪ੍ਰਸ਼ਾਦਿ ਅਪਨੇ ਨਗਰ ਲੈ ਜਾਣਾ ਅਤੇ ਬਰਤਣਾ (ਵੰਡਨਾ) ॥ ਅਤੇ ਇਕ ਬਚਨ "ਭਾਈ" (ਪ੍ਰੇਮ) ਕਾ ਕਹਾ (ਗੁਰੂ ਜੀ ਨੇ), ਕਿ ਅਪਨੇ ਪਿਤਾ ਜੀ ਨੂੰ ਸਾਡਾ ਸੁਨਿਹਾ ਦੇਵਣਾ ॥ ਮੈਂ ਤੇ ਇਸ ਦਾ ਅਰਥ ਕੁਝ ਸਮਝਾ ਨਹੀਂ, ਪਰ ਇਹ ਭੀ ਬਚਨ ਕੀਤਾ ਸਾਨੇ ਕਿ ਤੇਰਾ ਬਾਪ ਇਸ ਦਾ ਅਰਥ ਸਮਝੇਗਾ ॥ ਵਾਹ ਜੀ ਵਾਹ ! ਸਾਰਾ ਰੁਪਿਯਾ ਹੀ ਭੇਂਟ ਕਰਕੇ ਬਰਬਾਦ ਕੀਤਾ ਅਤੇ ਹਥ ਕੀਹ ਆਯਾ ॥ ਨਾਲੇ ਗੁਰੂ ਭੀ ਵੈਸ਼ਨੋ ਕਿਰਿਆ ਵਾਲਾ ਨਾ ਮਿਲਿਆ ॥ ਚਲਦਾ ਚਲਦਾ ਅਤੇ ਗੀਟੀਆਂ ਗਿਣਦਾ ਚਮਕੌਰ ਆਇਆ ਅਤੇ ਅਪਨੇ ਵਹਿਨਾਂ ਵਿਚ ਰੁੜ੍ਹਦਾ ਜਾਵੈ ॥ ਰਾਹਿ ਵਿਚ, ਇਤਫ਼ਾਕ ਨਾਲ, ਉਸ ਨੂੰ ਧਿਆਨ ਸਿੰਘ ਮਾਂਜਰੀਆ ਆ ਮਿਲਿਆ ਅਰ ਪੁਛਿਆ ਤੂ ਕੌਣ ਹੈਂ ਸਿਖਾ ॥ ਅਤੇ ਤੂੰ ਕਿਥੋ ਤੇ ਆਇਆ ਹੈਂ ॥

ਪ੍ਰਸ਼ਾਦਿ ਦਾ ਬੇਲਾ ਹੈ, ਪ੍ਰਸ਼ਾਦਿ ਪਾਇ ਜਾਹ ॥ ਤਾਂ ਬਾਣੀਆ ਸਿਖ, ਉਜੈਨ ਦਾ ਬੋਲਿਆ, ਸਿਖ ਹਾਂ ਗੁਰੂ ਕਾ, ਦਰਸ਼ਨ ਕਰਨ ਗਇਆ ਥਾ ਅਨੰਦਪੁਰ ॥ ਅਤੇ ਬਾਣੀਆ ਹਾਂ, ਉਜੈਨ ਦਾ ॥ ਪਰ ਸਿਖਾ, ਭੇਂਟ ਦਿਤੀ ਅਤੇ ਮਨ ਖੁਸ਼ ਨਾ ਹੋਇਆ, ਕ੍ਰਿਆ ਪਸੰਦ ਨਾ ਆਈ ॥ ਅਤੇ ਗੁਰੂ ਜੀ ਦੀਆਂ ਕਿਛ ਨਾਹੀ ॥

ਸਿਖ ਪੁਛਿਆ, ਬਚਨ ਕੀਹ ਕੀਤਾ ?

ਬੋਲਿਆ, ਬਾਪ ਮੇਰੇ ਨੂੰ "ਭਾਇ" ਕਾ ਬਚਨ ਦਿਤਾ ॥

ਰੁਪਈਆ ਛੇ ਸੌ ਭੇਂਟ ਦਈ ॥ ਪਰਦੇਸ ਆਇਆ, ਬਾਪ ਦਾ ਭੇਜਿਆ ਹੋਇਆ ॥ ਤਾਂ ਭਾਈ ਧਿਆਨ ਸਿੰਘ ਮਾਂਜਰੀਏ ਕਹਿਆ, ਮਤ ਪਛਤਾਇਏ, ਆਪ ਸਿਖ ਭਾਈ ਹੈਂ, ਤੂੰ ਘਰ ਚਲ ॥ ਤਾਂ ਉਸ ਨੂੰ ਘਰ ਲੈ ਚਲਿਆ ॥ ਜਾਇ ਪਹੁੰਚੇ ਸਿਖ ਦੇ ਘਰ ॥ ਸਿਖਣੀ ਅਤੇ ਸਿਖ ਨੇ ਬੜੀ ਟਹਿਲ ਕਰੀ ॥ ਭੋਜਨ ਕਰਿ ਖੁਵਾਇਆ ॥ ਰਾਤ ਨੂੰ ਸੁਤਾ ਸੁਖ ਨਾਲ ॥ ਭਿਆਨ (ਸਵੇਰ) ਭਈ, ਤਾਂ ਚਲਨ ਲਗਾ ॥ ਸਿਖ ਕਹਿਆ, ਭਾਈ ਸਿਖਾ, ਜੇ ਤੇਰੀ ਮਰਜੀ ਹੋਵੈ ਤਾਂ ਬਚਨ ਦੇਇ ਅਤੇ ਛੇ ਸੌ ਰੁਪਯੇ ਲੈ ਜਾਹਿ ॥ ਭਾਈ, ਪਰ ਗੁਰੂ ਕਾ ਵਾਕ ਹੈ :–

ਦੋਹਿਰਾ ॥

"ਸਿਖ ਸਿਖ ਕਾ ਸਤ ਵਣਜ,
ਸਿਖ ਸਿਖ ਕਾ ਭਾਇ ॥

ਦਗਾ ਸਿਖ ਮਮ ਨਾ ਕਰੈ, ਪਾਨੀ ਅੰਨ ਭੁਗਾਇ ॥੧॥

ਮੂਲ–ਜੋ ਹਈ ਪਰਤੀਤ ਗੁਰਵਾਕ ਪਰ,
ਤਾਂ ਤੂੰ ਘਰ ਲੈ ਜਾਇ ॥
ਜੋ ਭੁਖਾ ਤੂੰ ਦਾਮ ਕਾ, ਤਾਂ ਲੇ ਘਰਿ ਅਪਨੇ ਜਾਇ ।੨।

ਅਰਥ–ਅਗਰ ਤੂੰ ਰੁਪੈਯੋਂ ਕਾ ਭੂਖਾ ਹੈ ਤੋ ਰੁਪੈਯਾ ਮੁਝ ਸੇ ਲੋ ਅਰ ਗੁਰੂ ਜੀ ਕਾ ਬਚਨ ਮੁਝੇ ਦੇ ਦੋ ॥

ਮੂਲ–ਸਿਖ ਬਾਣੀਆ ਬੋਲਾ, ਹਮੇਂ ਪ੍ਰਤੀਤ ਹੈ ਦਾਮ ਕੀ,
ਜੋ ਹਮ ਕੌ ਦੇ ਦੇਇ ॥ ਬਚਨ ਦੀਆ, ਤੂੰ ਦਾਮ ਦਇ,
ਸਾਡੇ ਪੰਜ ਦਵਾਇ ॥ ੩ ॥

ਅਰਥ–ਬਾਣੀਏ ਸਿਖ ਨੇ ਕਹਾ ਕਿ ਹਮ ਤੋ ਰੁਪੈਯਾ ਚਾਹਿਤੇ ਹੈਂ ਜੋ ਹਮ ਕੋ ਦੇ ਦਏ ॥ ਮੈਂ ਨੇ ਬਚਨ ਦੀਆ ਆਪ ਹਮੇਂ ਪੈਸੇ ਦੇ ਦੀਜੀਏ ॥ ਮੇਰਾ ਪੰਜ ਸੌ ਰੁਪੈਯਾ ਹੀ ਮੇਰੇ ਹਵਾਲੇ ਕਰੋ ਅਤੇ ਬਾਪ ਕੇ ੧੦੦) (ਸੌ ਰੁਪਯੇ) ਕਾ ਹਿਸਾਬ ਕਿਤਾਬ ਮੇਰਾ ਬਾਪ ਗੁਰੂ ਸੇ ਜਾਨੇ ॥

ਮੂਲ–ਤਾਂ ਸਿਖ ਉਠਿਆ, ਦਾਮ (ਪੈਸਾ) ਜੋ ਘਰ ਵਿਚ ਸੀ ਅਤੇ ਘਰ ਕਾ ਗਹਿਨਾ ਜੋ ਥਾ, ਜ਼ਮੀਨ, ਤੀਵੀਂ, ਕੁਟੰਬ ਸਾਰਾ ਗਹਿਣੇ ਗਿਰਵੀ ਧਰੇ ਅਤੇ ਦੀਏ ਦਾਮ ੬੦੫) (ਛੇ ਸੌ ਅਤੇ ਪਾਂਚ ਉਤੇ ਬਿਆਜ ਕੇ) ॥

ਬਾਣੀਆ ਖੁਸ਼ੀ ਹੂਆ, ਮਨ ਵਿਚ ਆਖੇ, ਮੂਰਖ ਸਿਖ ਹਾਰਾ ਤੇ ਮੈਂ ਜੀਤੀ ਬਾਜੀ ॥ ਝਲਾਂਘੇ ਚਲਾ (ਸ਼ੁਬਹ ਸਵੇਰੇ ਦੂਸਰੇ ਦਿਨ ਰਵਾਨਾ ਹੋ ਗਿਆ) ॥ ਸਾਖੀ ਪੂਰੀ ਹੋਈ ॥ ੭੪ ॥ ਬੋਲੋ ਵਾਹਿਗੁਰੂ ਜੀ ॥



## ਸਾਖੀ ਪੰਝੱਤਰਵੀਂ

ਮੂਲ—ਤਾਂ ਸਿਖ ਚਲ ਕੇ ਗਇਆ, ਰਸਤੇ ਮਾਂਝ ਕੜਾਹ ਲਗਾ ਖੋਲ੍ਹ ਦੇਖਣ, ਜੋ ਉਸ ਕੋ ਪੋਟ ਬਾਂਧ ਕੈ ਦਈ ਥੀ ॥ ਜਾਂ ਵੇਖੇ ਸਿਖ ਖੁਲਾਇਕੇ (ਖੋਲ੍ਹਕਰ) ਤਾਂ ਜੋ ਕੜਾਹ ਸੀ, ਸੋ ਮਾਸ ਦਿਸ ਪੜਾ ॥ ਦੇਖਤ ਹੀ ਲੱਜਾ ਕਰੀ, ਧਰੀ ਬਾਂਧ ਗਠ ਤਾਸ (ਤਿਸਨੇ) ॥ ੧ ॥

॥ ਦੋਹਰਾ ॥

"ਪਿਤਾ ਆਪਣੇ ਪਰ ਖਿਝਾ ਭਲਾ ਬਤਾਇਆ ਦੇਵ ॥
ਮਾਸ ਖਾਇ ਤੇ ਧਰਮ ਜਾਇ,
ਕਿਆ ਕੀਨਾ ਸਤ ਸੇਵ" ॥ ੨ ॥

ਅਰਥ—ਦਿਲ ਹੀ ਦਿਲ ਮੇਂ ਅਪਨੇ ਬਾਪ ਪਰ ਬਹੁਤ ਨਰਾਜ ਹੂਆ, ਕਿ ਵਾਹਿ ਜੀ ਵਾਹਿ ਮੁਝੇ ਅਛਾ ਦੇਵਤਾ ਬਤਾਇਆ (ਕਿਸ ਅਰ ਕੈਸੇ ਗੁਰੂ ਕੇ ਦਰਸ਼ਨ ਕੋ ਹਮ ਕੋ ਰਵਾਨਾ ਕੀਆ) ॥ ਜੇ ਮੈਂ ਅਬ ਮਾਸ ਖਾਊਂ, ਤੋ ਮੈਂ ਧਰਮ ਸੇ ਪਤਤ ਹੋਤਾ ਹੂੰ ॥ ਸਤਿ ਕੇ ਸੇਵਾ (ਪੂਜਨ) ਕਿਆ ਕੀਆ ॥

ਮੂਲ—ਵਨਜ ਕਰਾ ਤਹਾਂ ਪੰਥ ਮੈਂ ਘਰ ਮੇਂ ਜਾਤੀ ਬੇਰ ॥
ਇਕ ਹਜਾਰ ਕੇ ਨਗ ਲੀਏ ਪੰਨੇ ਮੋਤੀ ਹੇਰ ॥ ੩ ॥

ਅਰਥ—ਘਰ ਕੋ ਜਾਤੀ ਵੇਰ ਵਾਪਸੀ ਪਰ ਉਸ ਨੇ ਰਾਸਤੇ ਹੀ ਮੇਂ ਸੌਦਾਗਰੀ ਸ਼ੁਰੂ ਕੀ ਅਰ ਏਕ ਹਜ਼ਾਰ ਰੁਪਯੇ ਕੇ ਹੀਰੇ, ਜਵਾਹਰ ਅਰ ਮੋਤੀ ਦੇਖ ਕਰ ਅਰ ਅਛੀ

ਤਰਹ ਪੂਖਾ ਕਰ ਖ਼ਰੀਦੇ ॥

ਮੂਲ–ਜਾਇ ਪਹੁੰਚਾ ਨਗਰ ਢਿਗ, ਪਾਲੀ ਵੇਚੇ ਰਤਨ ॥
ਤੀਨ ਹਜਾਰ ਕੇ ਜਮਾ ਕਰਿ ਪਿਤਾ ਦਿਖਾਈ ਜਤਨ ।੪।

ਅਰਥ–ਅਪਨੇ ਨਗਰ (ਉਜੈਨ) ਕੇ ਨਜ਼ਦੀਕ ਜਾਇ ਪਹੁੰਚਾ ਅਰ ਪਹਿਲੇ ਖ਼ਰੀਦੇ ਹੋਏ ਰਤਨੋਂ ਕੋ ਬੇਚਾ ॥ ਤੀਨ ਹਜ਼ਾਰ. ਰੁਪੈਯਾ ਲੀਆ (ਅਰਥਾਤ ਦੋ ਹਜ਼ਾਰ ਲਾਭ ਖਟ ਕੇ ਅਪਨੀ ਚਤਰਾਈ ਅਪਨੇ ਪਿਤਾ ਜੀ ਨੂੰ ਦਸੀ) ॥

ਮੂਲ–ਮਿਲਾ ਪਿਤਾ ਸਿਉ, ਇਉਂ ਕਹਾ,
ਸੁਨੋ ਪਿਤਾ ਤੋ ਅਧੀਨ ॥
(ਸਤਿਗੁਰ ਮੋਹ ਬਤਾਈਏ)
ਜਿਉ ਪਤਿ ਾਰਾ ਕੀਨ) ॥ ੫ ॥

ਅਰਥ–ਅਪਨੇ ਪਿਤਾ ਜੀ\ਕੋ ਮਿਲਾ ਅਰ ਯੂੰ ਕਹਾ ਕਿ ਪਿਤਾ ਜੀ ਦਾਸ ਆਪ ਕੇ ਅਧੀਨ ਹੈ ਆਪ ਕੀ ਐਨ ਆਗਿਆ ਕੇ ਅਨੁਸਾਰ ਹੈ, ਪ੍ਰੰਤੂ ਮੁਝੇ ਵੁਹ ਸਤਿਗੁਰ ਬਤਾਨਾ ਥਾ, ਜਿਸ ਪਰ ਦਾਸ ਯਕੀਨ ਕਰਤਾ ਅਰ ਦਾਸ ਨੂੰ ਉਨ੍ਹਾਂ ਉਤੇ ਭਰੋਸਾ ਆ ਜਾਂਦਾ ॥ (ਅਰ ਕੜਾਹ ਪ੍ਰਸਾਦਿ ਵਾਲੀ ਬਾਂਧੀ ਹੂਈ ਗਠ ਵਾਲੀ ਭੇਂਟ ਉਸ ਨੇ ਅਪਨੇ ਪਿਤਾ ਜੀ ਕੇ ਅਗੇ ਰਖ ਦੀ) ॥

ਮੂਲ–ਦੀਨੀ ਭੇਟ ਕ੍ਰਿਪਾਲ ਕੀ ਲੇ ਲਗਾਵਤ ਸੀਸ ॥
ਖੁਲੀ (ਗਾਂਠ ਦੇ) ਮਾਸ ਤੇ ਸਵਛ ਕੜਾਹ ਬੀਸ ॥ ੬ ॥

ਅਰਥ–ਉਸ ਕੇ ਪਿਤਾ ਜੀ ਨੇ ਕ੍ਰਿਪਾਲੂ ਸਤਿਗੁਰੂ ਜੀ ਕਾ ਦੀਆ ਹੂਆ ਪ੍ਰਸ਼ਾਦਿ ਸਿਰ ਮਾਥੇ ਪਰ ਲਗਵਾਇਆ ॥

ਜਬ ਗੰਡ ਖੋਲੀ ਤੋ ਜੋ ਬਾਣੀਏ ਦੇ ਪੁਤ੍ਰ ਨੂੰ ਰਸਤੇ ਵਿਚ ਮਾਸ ਨਜ਼ਰ ਆਇਆ ਸੀ, ਉਹ ਪਵਿਤ੍ਰ ਕੜਾਹਿ ਪ੍ਰਸ਼ਾਦਿ ਨਜ਼ਰ ਆਇਆ ਅਰ ਵੀਹ ਵਿਸਵੈ (ਯਕੀਨਨ) ਕੜਾਹ ਪ੍ਰਸ਼ਾਦਿ ਹੀ ਦਿਸ ਪਿਆ ॥

ਮੂਲ–(ਖਾਇਓ) (ਬਾਂਟਿਓ) (ਸੁਤ ਨਿਰਖ)
(ਅਚਰਜ ਬਾਪ ਕਹਿ ਦੀਨ) ॥
(ਮਾਸ ਦਿਖਾ ਉਹਾਂ ਨਵਾਂ ਪਕਾ)
(ਇਹ ਕੈਸੇ ਬਿਧ ਚੀਨ) ॥ ੭ ॥

ਅਰਥ–ਉਸ ਕੇ ਬਾਪ ਨੇ ਅਰ ਸਭ ਪ੍ਰਵਾਰ ਨੇ ਉਹ ਕੜਾਹ ਪ੍ਰਸ਼ਾਦਿ ਰਸਨੀ ਲਗਾਇਆ ਅਰ ਗਲੀ ਮਹਲੇ ਅਰ ਸਰਬ ਸਤਿਸੰਗੀਆਂ ਨੂੰ ਦਿੱਤਾ ॥ ਲੜਕੇ ਨੇ ਜਦ ਇਹ ਨਜ਼ਾਰਾ, ਕੌਤਕ ਅਰ ਸਤਿਗੁਰੂ ਜੀ ਦੀ ਕਰਾਮਾਤ ਦਾ ਕਰਿਸ਼ਮਾ ਦੇਖਿਆ, ਤਦ ਅਪਨੇ ਬਾਪ ਨੂੰ ਹੈਰਾਨ ਹੋ ਕੇ ਕਹਿਆ, ਕਿ ਰਾਸਤੇ ਮੇਂ ਮੈਂਨੇ ਨਵਾਂ ਪਕਾ ਹੋਯਾ ਮਾਸ ਦੇਖਿਆ ਸੀ, ਇਹ ਕੈਸੇ ਕੜਾਹ ਪ੍ਰਸ਼ਾਦਿ ਹੋ ਗਿਆ, ਇਸ ਕੌਤਕ ਕੋ ਮੈਂ ਜਾਨਨਾ ਚਾਹਿਤਾ ਹੂੰ ॥

ਮੂਲ–(ਪਿਤਾ ਧੁਨਕੇ ਸਿਰ ਇਉਂ ਕਹਾ)
(ਸੁਨ ਸੁਤ) (ਪੂਰਨ ਸਾਚ) ॥
(ਤੋ ਕੋ ਭੇਜਾ ਲਾਭ ਹਿਤ)
(ਤੂੰ ਲੈ ਆਇਆ ਕਾਂਚ) ॥ ੮ ॥

ਅਰਥ–ਪਿਤਾ ਜੀ ਨੇ ਸਿਰ ਧੁਨਾ ਅਰਥਾਤ ਅਫ਼ਸੋਸ ਸੇ ਐਸੇ ਕਹਾ ਕਿ ਐ ਪੁਤ੍ਰ ਗੌਰ, ਦਿਲ ਲਗਾ ਕਰ ਅਰ

ਤਵਜੋ ਸੇ ਸੁਣੋ ਅਰ ਧਿਆਨ ਦੋ ਕਿ ਸਤਿਗੁਰੂ ਜੀ ਪੂਰਨ ਅਰ ਸਚੇ ਹੈਂ ॥ ਆਪ ਕੋ ਹਮ ਨੇ ਲਾਭਵੰਦ ਸੌਦੇ ਕੇ ਲੀਏ ਭੇਜਾ ਥਾ, ਪ੍ਰੰਤੂ ਆਪ ਕਚ ਖ਼ਰੀਦ ਕੇ ਲਾਏ ਹੈਂ (ਜਿਸ ਦਾ ਮੁਲ ਛੋਛਾ ਹੈ ਅਰ ਨਕੰਮਾ ਹੈ) ॥

ਮੂਲ—(ਭਲੀ ਨਾ ਕੀਨੀ) (ਸੁਤ ਕਹਿਓ)
(ਦੇਖਾ ਪਰਚਾ ਨਯਾਨ) ॥
(ਹੀਆ ਮਲਨ) (ਪਰਤੀਤ ਨਹਿ)
(ਕਿਆ ਕੋਰੀ) (ਗੁਰ ਬਯਾਨ) ॥ ੯ ॥

ਅਰਥ—ਸੇਠ (ਬਾਣੀਏ) ਨੇ ਅਪਨੇ ਲੜਕੇ ਕੋ ਕਹਾ, ਕਿ ਤੁਮ ਨੇ ਅੱਛਾ ਨਹੀਂ ਕੀਆ ਆਪਨੇ ਬਾਲਕ ਕੀ ਸੀ ਖੇਡ ਖੇਡੀ ॥ ਤੁਮਹਾਰਾ ਦਿਲ ਮਲੀਨ ਹੈ ਕਿਉਂਕਿ ਆਪ ਕੋ ਸਤਿਗੁਰੂ ਪਰ ਪੂਰਨ ਵਿਸ਼ਵਾਸ ਅਤੇ ਭਰੋਸਾ ਨਹੀਂ ਹੈ ॥ ਗੁਰੂ ਕੇ ਬਚਨ ਕੋਰੇ ਦਿਲ ਪਰ (ਜੋ ਪ੍ਰੇਮ ਸੇ ਖਾਲੀ ਹੋ) ਕਿਆ ਅਸਰ ਕਰੇਂਗੇ ॥

ਮੂਲ—ਪਿਤਾ ਨਿਕਟਿ ਕਰ ਜੋਰਿ ਕੈ, ਮਾਤਾ ਕਹਤ ਰਿਸਾਤ ॥
ਮਾਤ ਪਿਤਾ ਸਮ, ਸਾਚ ਗੁਰ,
ਸੁਨੀਓ ਬੈਨ ਸੁਹਾਤ ॥ ੧੦ ॥

ਅਰਥ—ਲੜਕੇ ਨੇ ਪਿਤਾ ਜੀ ਕੇ ਚਰਨੋਂ ਮੇਂ ਹਾਥ ਜੋੜ ਕੇ ਮੁਆਫ਼ੀ ਮਾਂਗੀ ॥ ਉਸ ਵਕਤ ਲੜਕੇ ਕੀ ਮਾਤਾ ਜੋ ਪਾਸ ਖੜੀ ਥੀ, ਵੁਹ ਬਚੇ ਪਰ ਖਿਝੀ ਅਰ ਗੁਸੇ ਹੋ ਕੇ ਕਹਿਨੇ ਲਗੀ ਕਿ ਲੜਕੇ ਸੁਣ, ਕਿ ਸਾਚੇ ਗੁਰੂ ਮਾਤਾ ਪਿਤਾ ਕੇ ਸਮਾਨ ਹੈਂ, ਤੁਮ ਮੇਰੀ ਸ਼ੁਭ

ਸਿਖਸ਼ਾ ਕੋ ਸੁਣੋ :—

ਮੂਲ—ਮੇਰੀ ਖ਼ੁਸ਼ੀ ਨਾ ਕੁਛ ਭਈ, ਜੋ ਚਾਹੋ ਸੋ ਹੋਇ ॥
(ਭੇਟ ਫਿਰੀ ਮਗ) (ਬਚਨ ਭਾਇ ਬੇਚ)
(ਬਿਹਾਂਝਾ ਸੋਇ) ॥ ੧੧ ॥

ਅਰਥ—ਮੁਝ ਕੋ ਕਿਸੀ ਕਿਸਮ ਕੀ ਖੁਸ਼ੀ ਨ ਹੂਈ, ਕਿਉਂਕਿ ਜੋ ਮੈਂ ਚਾਹਿਤੀ ਥੀ, ਵੁਹ ਨ ਹੂਆ ॥ ਤੁਮ ਨੇ ਰਾਸਤੇ ਹੀ ਮੈਂ ਬਖਸ਼ਸ਼ ਵਾਪਸ ਕੀ ॥ ਬਚਨ ਅਰ ਭਾਇ (ਸਤਿਗੁਰੂ ਜੀ ਕੀ ਖ਼ੁਸ਼ੀ ਕੋ) ਬੇਚ ਡਾਲਾ ਅਰ ਐਸੀ ਖ਼ਰੀਦੋ-ਫ਼ਰੋਖਤ ਕੀ ॥

ਮੂਲ—ਤੀਨ ਹਜ਼ਾਰ ਤੇ ਸਭ ਸਰੈ, ਬਚਨ ਨਾ ਆਵੈ ਕਾਮ ॥
ਤੁਮ ਭੋਲੇ, ਮੋਕੋ ਧਕਾ, ਮੇਰੀ ਬੁਧ ਸੁਰਾਮ ॥੧੨॥

ਅਰਥ—ਲੜਕੇ ਨੇ ਬੇਨਤੀ ਕੀ, "ਮੈਂ ਨੇ ਬਿਚਾਰਾ ਕਿ ਤੀਨ ਹਜ਼ਾਰ ਸੇ ਤੋ ਸਭ ਕਾਮ ਪੂਰੇ ਹੋਂਗੇ ਅਰ ਬਚਨ ਕਿਸ ਕਾਮ ਆਵੇਗਾ ॥ ਆਪ ਭੋਲੇ ਹੈਂ, ਕਿਯੋਂ ਮੈਨੂੰ ਸਤਿਗੁਰੂ ਜੀ ਕੇ ਪਾਸ ਰਵਾਨਾ ਕੀਆ ॥ ਮੇਰੀ ਬੁਧੀ ਆਮ ਬੁਧੀ ਹੈ ਕੋਈ ਸ੍ਰੇਸ਼ਟ ਬੁਧੀ ਨਹੀਂ ਹੈ ॥

ਮੂਲ—(ਪਿਤਾ ਕਹਿਆ, ਸੁਣਿ ਪੁਤ੍ਰ ਤੂੰ)
(ਸਤਿਗੁਰ ਪੂਰਨ ਮੋਹਿ ॥
(ਤੇਰੀ ਬੁਧ ਉਤਾਵਲੀ)(ਮਤ ਗੁਰ ਨਿੰਦਾ ਹੋਇ)॥੧੩॥

ਅਰਥ—ਬਾਪ ਨੇ ਕਹਾ, ਐ ਪੁਤ੍ਰ ਤੂੰ ਸੁਣ, ਸਤਿਗੁਰੂ ਜੀ ਮੇਰੇ ਨਜ਼ਦੀਕ ਪੂਰਨ ਹੈਂ ॥ ਪ੍ਰੰਤੂ ਤੁਮਾਰੀ ਬੁਧ ਜਲਦ-ਬਾਜ਼ ਹੈ, ਇਸ ਲੀਏ ਜਲਦਬਾਜ਼ੀ ਹੀ ਮੇਂ ਆਪ ਸਤਿਗੁਰੂ ਜੀ ਕੀ ਨਿੰਦਾ ਕਰ ਬੈਠੇਂ ॥

ਮੂਲ–(ਹਮ ਤੁਮ ਸਤਿਗੁਰ ਚਰਨ ਲਗ)(ਤੂੰ ਪਾਵੇ ਬਿਸਰਾਮ)॥
(ਧਨ ਝੂਠਾ ਇਹ ਜਾਨੀਓ)(ਮਤ ਲੋਭੀ ਤੂੰ ਹੋਇ) ।੧੪।

ਅਰਥ–ਆਉ, ਹਮ ਦੋਨੋਂ ਸਤਿਗੁਰੂ ਜੀ ਕੀ ਚਰਨ ਸ਼ਰਨ ਜਾਵੇਂ ਤਾਂ ਕਿ ਤੁਮੇਂ ਬਿਸਰਾਮ (ਟਿਕਾਉ)(ਪ੍ਰਾਪਤ ਹੋ)॥ ਇਹ ਧਨ ਝੂਠਾ ਹੈ, ਇਸ ਲੀਏ ਤੁਮੇਂ ਲੋਭੀ ਨਹੀਂ ਹੋਨਾ ਚਾਹੀਏ ॥

ਮੂਲ–(ਚਾਰ ਦਿਵਸ ਜੀਵਨ ਬਨਾ)(ਕਹਿਆ ਮੋਰ ਸਮੋਇ)॥
(ਪੂਤ੍ਰ ਨ ਬੋਲਾ) (ਭਾਵ ਨਹਿ)
(ਮਨ ਮੈਂ ਠਹਿਰਨ ਨਾਹਿ) ॥ ੧੫ ॥

ਅਰਥ–ਮੇਰੀ ਬਾਤ ਕੋ ਅਛੀ ਤਰਹ ਜਾਨੋ ਕਿ ਯਿਹ ਜੀਵਨ ਸਿਰਫ ਚਾਰ ਦਿਨ ਕਾ ਹੈ ॥ ਲੜਕਾ ਚੁਪ ਰਹਾ, ਕਿਉਂਕਿ ਉਸਕੇ ਦਿਲ ਮੇਂ ਪਿਆਰ ਨਾ ਥਾ, ਅਰ ਨਾ ਹੀ ਉਸ ਕੇ ਦਿਲ ਮੇਂ ਗੁਰੂ ਕਾ ਉਪਦੇਸ਼ ਅਸਰ ਕਰਤਾ ਥਾ ॥

ਮੂਲ–ਬਾਣੀਆ ਤੂਸਨ ਰਹਿਆ, ਹੁਇ ਆਪਤ, ਬੂਝੀ ਆਹ ॥
(ਸੋਚਾਂ ਅਧਿਕ ਤੰਬ ਬਾਣੀਆ)
(ਘਰਨੀ ਜੁਤ ਬਿਲਖਾਇ) ॥ ੧੬ ॥
ਪੂਤ੍ਰ ਲਗਾ ਉਠ ਵਣਜ ਮੇਂ ਕੋ ਦਿਨ ਬਵਤੀ ਮਾਇ ॥

ਅਰਥ–ਬਾਣੀਆ ਚੁਪ ਹੋ ਰਹਾ, ਉਸਨੇ ਸਮਝ ਲੀਆ ਕਿ ਹਮ ਪਰ ਕੋਈ ਆਪਤੀ (ਮੁਸੀਬਤ) ਆਨੇ ਵਾਲੀ ਹੈ ॥ ਅਬ ਬਾਣੀਏ ਨੇ ਜ਼ਿਆਦਾ ਸੇ ਜ਼ਿਆਦਾ ਸੋਚ ਕੀ ਅਰ ਅਪਨੀ ਘਰ ਵਾਲੀ ਕੇ ਸਾਥ ਵਿਲਕਿਆ (ਦੁਖ ਮਹਿਸੂਸ ਕੀਆ) ਉਸ ਨੇ ਇਹ ਭੀ ਸੋਚ ਲੀਆ

ਕਿ ਭਾਵੇਂ ਪੁਤ੍ਰ ਵਣਜ ਵਿਚ ਲਗਾ ਹੋਇਆ ਹੈ, ਪਰ ਮਾਇਆ ਦਾ ਵਧਨਾ ਹੁਣ ਕੋਈ ਦਿਨ ਦਾ ਹੀ ਹੈ, ਅਤੇ ਹੁਣ ਦਿਨ ਬਦਿਨ ਅਸੀਂ ਢਹਿੰਦੀ ਕਲਾ ਵਿਚ ਜਾਵਾਂਗੇ, ਕਿਉਂ ਜੋ ਸਤਿਗੁਰੂ ਜੀ ਦਾ ਪ੍ਰੇਮ ਭਾਉ ਸਾਡੇ ਕੋਲੋਂ ਖੋਹਿਆ ਗਿਆ ਹੈ ਅਤੇ ਇਹ ਮਾਇਆ ਦੀ ਸਾਰੀ ਬਰਕਤ ਅਤੇ ਸੇਠ ਪੁਨਾ ਮਹਾਰਾਜ ਜੀ ਦੇ ਚਰਨਾਂ ਦਾ ਸਦਕਾ ਹੀ ਸੀ ॥

ਮੂਲ—ਦਸ ਹਜ਼ਾਰ ਕਮਾਇ ਕੈ ਫੂਲਾ ਮਨਿ ਅਭਿਮਾਨ ॥
ਲਗਾ ਖੀਨ ਧਨ ਹੋਣ ਤਬ ਪਰਾ ਪਿਤਾ ਪਗ ਆਨ ।੧੭।

ਅਰਥ—ਲੜਕਾ ਵਣਜ ਕਰਨ ਲਗਾ ਅਰ ਕੁਛ ਦਿਨ ਮਾਇਆ ਵਧਦੀ ਗਈ ਏਥੋਂ ਤਕ ਕਿ ਉਸ ਨੂੰ ਦਸ ਹਜ਼ਾਰ ਦਾ ਲਾਭ ਹੋਇਆ ॥ ਇਤਨੇ ਵਿਚ ਉਹ ਆਕੜਨ ਲਗਾ ਅਰ ਅਭਿਮਾਨ ਅਤੇ ਅਪਨੀ ਚਤਰਾਈ ਨੇ ਉਸ ਨੂੰ ਹੁਣ ਨੀਚੇ ਗਰਾਨਾ ਸ਼ੁਰੂ ਕੀਤਾ ਅਰ ਨਿਤਾ-ਪ੍ਰਤ ਧਨ ਘਾਟੇ ਵਿਚ ਜਾਨ ਲਗਾ ਜਦ ਹਥ ਪਲੇ ਕੁਛ ਨ ਰਿਹਾ ਅਤੇ ਘਾਟਾ ਹੀ ਘਾਟਾ ਹੋਣ ਲਗਾ ਤਾਂ ਅਪਨੇ ਪਿਤਾ ਜੀ ਦੀ ਚਰਨੀਂ ਆ ਕੇ ਢੈਹ ਪਿਆ ॥

ਹੁਣ ਪਿਤਾ ਜੀ ਨੇ ਇਹੋ ਸਲਾਹ ਦਿਤੀ ਕਿ ਸਤਿਗੁਰੂ ਜੀ ਦੇ ਬਿਨਾਂ ਹੋਰ ਕੋਈ ਥਾਂ ਨਹੀਂ ਅਗਰ ਬਿਗੜੀ ਨੂੰ ਸਵਾਰਨਗੇ ਤਾਂ ਸਤਿਗੁਰੂ ਹੀ ॥ ਚਲੋ ਸਤਿਗੁਰਾਂ ਦੇ ਪਾਸ ਚਲੀਏ ਅਰ ਸਾਰਾ ਦੁਖ ਦਸੀਏ ॥

ਮੂਲ—ਸੰਗ ਲੀਏ ਘਰ ਲੋਗ ਸਭ,
ਆਇਆ ਸਤਿਗੁਰ ਸ਼ਰਨ ॥

ਮਾਰਗ ਪ੍ਰਭ ਕੌ ਸਿਮਰ ਕੈ,
ਆਇਆ ਭੈ ਧਰ ਚਰਨ ॥ ੧੯ ॥

ਅਰਥ–ਘਰ ਦੇ ਸਾਰੇ ਪ੍ਰਵਾਰ ਨੂੰ ਸਾਥ ਲੈ ਕੇ ਸਤਿਗੁਰੂ ਜੀ ਦੀ ਸ਼ਰਨੀ ਆਇਆ (ਘਰ ਤੋਂ ਰਵਾਨ ਹੋਇਆ) ਰਾਸਤੇ ਮੇਂ ਪ੍ਰਭੂ ਕੀ ਆਰਾਧਨਾ ਕਰਤੇ ਕਰਤੇ ਔਰ ਡਰਤੇ ਡਰਤੇ ਸਫਰ ਕਾਟਨੇ ਲਗਾ ॥

---

ਮੂਲ–ਧਿਆਨ ਸਿੰਘ ਮਾਂਜਰੀਏ ਦੇ ਘਰਿ ਆਇਆ, ਪੁਤ੍ਰ ਸਣੇ ਬਸੰਭਰ ਦਾਸ ਮਿਲਾ, ਬਡੀ ਭਾਇ ਭਗਤਿ ਕਰੀ ॥ ਪ੍ਰਸ਼ਾਦ ਕਰਕੈ (ਛਕ ਕੇ) ਰਾਤਿ ਨੂੰ ਗੁਰ ਚਰਚਾ ਚਲਾਈ :–

॥ ਦੋਹਰਾ ॥

ਬਾਣੀਆਂ ਬੋਲਿਆ ਧਿਆਨ ਸਿੰਘ,
ਤੂੰ ਮੇਰਾ ਗੁਰ ਭ੍ਰਾਤ ॥
ਲੀਲਾ ਬਚਨ ਮਮ ਪੁਤ੍ਰ ਤੇ ਘਰ ਹੂਆ ਵਿਖਯਾਤ ।੧੯।

ਅਰਥ–ਬਾਣੀਏ ਨੇ ਹਥ ਜੋੜ ਕੇ ਭਾਈ ਧਿਆਨ ਸਿੰਘ ਅਗੇ ਬੇਨਤੀ ਕੀਤੀ ਕਿ ਆਪ ਮੇਰੇ ਗੁਰ ਭਾਈ ਹੈਂ, ਆਪ ਨੇ ਮੇਰੇ ਪੁਤ੍ਰ ਸੇ ਗੁਰੂ ਜੀ ਕਾ ਬਚਨ ਖਰੀਦ ਲੀਆ ॥ ਇਸ ਸਾਰੀ ਬਾਤ ਕਾ ਚਰਚਾ ਹਮ ਸਭ ਘਰ ਵਾਲੋਂ ਨੇ ਸੁਣਾ ॥

ਤੀਰ ਨਸ਼ਾਨੇ ਤੋਂ ਚੂਕ ਗਿਆ, ਜਿਸ ਦੀ ਬਾਬਤ ਸਾਨੂੰ ਸਾਰਿਆਂ ਨੂੰ ਪਛਤਾਵਾ ਹੈ ॥ ਬਾਣੀਏ ਨੇ ਅਪਨਾ ਸਾਰਾ ਦੁਖ ਭਾਈ ਜੀ ਨੂੰ ਕਹਿ ਸੁਣਾਇਆ ॥

ਮੂਲ—ਅਬ ਮੇਰੀ ਗਤਿ ਕਿਉਂ ਹੁਵੈ,ਸਤਿਗੁਰ ਹੋਏਂ ਦਿਆਲ॥
ਸੋ ਉਪਾਵ ਤਵ ਹਾਥ ਮਿਤ੍ਰ, ਮੋ ਪਰ ਹੋ ਖੁਸ਼ਾਲ ।੨੦।

ਅਰਥ—ਅਬ ਮੇਰੀ ਬਿਗੜੀ ਕੈਸੇ ਬਨੇ, ਕਿ ਸਤਿਗੁਰੂ ਜੀ ਮੁਝ ਪਰ ਦਿਆਲ ਹੋਂ ॥ ਪਿਆਰੇ ਮਿਤ੍ਰ ਵੁਹ ਉਪਾਉ ਅਬ ਆਪ ਕੇ ਹਾਥ ਮੇਂ ਹੈ ॥ ਕ੍ਰਿਪਾ ਕਰਕੇ ਮੁਝ ਪਰ ਪ੍ਰਉਪਕਾਰ ਕਰੋ ਅਰ ਮਦਦ ਕਰੋ ॥

ਮੂਲ—ਹੋਈ ਪ੍ਰਾਤ ਸਭ ਸੰਗ ਮਿਲ,
ਚਲੇ ਮਿਲਨ ਗੁਰ ਸ਼ਰਨ ॥
ਚਰਨ ਲਗੇ ਸਤਿਗੁਰ ਹਸੇ,
ਕ੍ਰਿਪਾਵਾਨ ਦੁਖ ਹਰਨ ॥ ੨੧ ॥
ਉਤਰੇ, ਭੋਜਨ ਭਾਇ ਸੁਖ,
ਰਹਤ ਭਏ ਦਿਨ ਤੀਨ ॥
ਪੁਤ੍ਰ ਸੰਗ ਕਰ ਜੋਰ ਸਿਖ ਬਖਸਾਵੈ, ਸੁਖ ਭੀਨ ॥੨੨॥

ਅਰਥ—ਜਬ ਸਵੇਰ ਹੋਈ, ਤੋ ਸਭ ਇਕੱਠੇ ਹੋਇਕੇ, ਸਤਿਗੁਰੂ ਜੀ ਕੇ ਦੀਦਾਰੇ ਕਰਨੇ ਕੇ ਲੀਏ ਸ੍ਰੀ ਅਨੰਦ ਪੁਰ ਸਾਹਿਬ ਕੋ ਰਵਾਨਾ ਹੂਏ ॥ ਜਾ ਕਰ ਸਭ ਮਹਾਰਾਜ ਜੀ ਕੀ ਚਰਨੀ ਲਗੇ, ਕ੍ਰਿਪਾਲੂ ਸਤਿਗੁਰੂ ਅਰ ਦੁਖਾਂ ਕੋ ਨਾਸ਼ ਕਰਨੇ ਵਾਲੇ ਦਾਤਾ ਜੀ ਦੇਖ ਕਰ ਹੰਸ ਪੜੇ ॥ ਮਹਾਰਾਜ ਜੀ ਨੇ ਉਤਾਰਾ ਦਵਾਯਾ ਅਤੇ ਸੇਵਕਾਂ ਨੂੰ ਹਰ ਪ੍ਰਕਾਰ ਦੀ ਸੇਵਾ ਦਾ ਹੁਕਮ ਕੀਤਾ ॥ ਪ੍ਰੀਤੀ ਭੋਜਨ ਛਕਾ, ਆਰਾਮ ਕੀਆ ਅਰ ਸਫ਼ਰ ਦੇ ਥਕੇਵੇਂ ਲਾਹੇ ॥ ਇਸ ਤਰਹ ਤਿੰਨ ਦਿਨ ਬਿਸ੍ਰਾਮ ਕੀਤਾ ॥ ਅਰ ਸਿਖ ਨੇ ਪੁਤ੍ਰ ਕੇ ਸਹਿਤ ਹਾਥ ਜੋੜੇ

